੧ ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਵਾਂ ਹਿੰਦੁਸਤਾਨ




## ਹੋਲਾ

ਬਾਨ ਚਲੇ ਤੇਈ ਕੁੰਕਮ ਮਾਨਹੁ
ਮੂਠ ਗੁਲਾਲ ਕੀ ਸਾਂਗ ਪ੍ਰਹਾਰੀ ॥
ਢਾਲ ਮਨੋ ਡਫ ਮਾਲ ਬਨੀ
ਹਥ ਨਾਲ ਬੰਦੂਕ
ਛੁਟੈਂ ਪਿਚਕਾਰੀ ॥
ਸ੍ਰੋਨ ਭਰੇ ਪਟ ਬੀਰਨ ਕੇ
ਉਪਮਾ ਜਨੁ
ਘੋਰ ਕੈ ਕੇਸਰ ਡਾਰੀ ॥
ਖੇਲਤ ਫਾਗ ਕਿ ਬੀਰ ਲਰੈਂ
ਨਵਲਾ ਸੀ ਲੀਇ ਕਰਵਾਰ
ਕਟਾਰੀ ॥

—ਗੁਰੂ ਗੋਬਿੰਦ ਸਿੰਘ ਜੀ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨਾਮਧਾਰੀ ਸੱਜਣਾ ਨਾਲ ਅਫਰੀਕਾ ਵਿਚ

੭ ਮਾਰਚ ੧੯੬੬
ਸੋਮਵਾਰ
੨੪ ਫਗਣ
ਅੰਕ ੫੫
ਜਿਲਦ ੧੨
ਕੀਮਤ ੮੦ ਪੈਸੇ

ਰੋਜ਼ਾਨਾ ਨਵਾਂ ਹਿੰਦੁਸਤਾਨ ਦਾ
ਚੰਦਾ

ਸਾਲਾਨਾ : ੩੦ ਰੁਪਏ
ਛਿਮਾਹੀ : ੧੫ ਰੁਪਏ
ਤਿਮਾਹੀ ੮ ਰੁਪੈ
ਏਸ ਅੰਕ ਦੇ : ੮੦ ਪੈਸੇ

ਸੰਪਾਦਕ :
ਅਮਰ ਭਾਰਤੀ

ਮਹਿੰਦਰ ਸਿੰਘ ਬੱਲ ਮਾਲਕ, ਐਡੀਟਰ, ਪਰਿੰਟਰ ਤੇ ਪਬਲੀਸ਼ਰ ਨੇ ਨਵਾਂ ਹਿੰਦੁਸਤਾਨ ਪ੍ਰੈਸ, ੧੬੮੧ ਪਹਾੜ ਗੰਜ ਨਵੀਂ ਦਿੱਲੀ ਤੋਂ ਛਪਵਾ ਕੇ ਦਫ਼ਤਰ ਰੋਜ਼ਾਨਾ ਨਵਾਂ ਹਿੰਦੁਸਤਾਨ ਨਵੀਂ ਦਿੱਲੀ ਤੋਂ ਪ੍ਰਕਾਸ਼ਤ ਕੀਤਾ।

# ਹੋਲੀ ਕੀਨੀ ਸੰਤ ਸੇਵ

ਅਮਰ ਭਾਰਤੀ

ਹੋਲੀ ਦਾ ਤਿਹਾਰ ਸਾਡੇ ਦੇਸ਼ ਦਾ ਸਭ ਤੋਂ ਵੱਧ ਪਰਸਿੱਧ ਤੇ ਖੁਸ਼ੀਆਂ ਦਾ ਤਿਹਾਰ ਹੈ। ਭਾਰਤ ਵਿਚ ਆਮ ਤੌਰ ਤੇ ਓਹੋ ਤਿਹਾਰ ਹੀ ਸਥਾਈ ਰੂਪ ਧਾਰਦਾ ਹੈ ਜਿਸ ਦੇ ਮੂਲ ਵਿਚ ਧਰਮ ਹੋਵੇ।

ਹੋਲੀ ਦਾ ਤਿਹਾਰ ਭਗਤ ਪ੍ਰਹਿਲਾਦ ਦੀ ਭਗਤੀ ਤੋਂ ਆਰੰਭ ਹੋਇਆ ਮੰਨਿਆ ਜਾਂਦਾ ਹੈ—ਜਿਸ ਨੂੰ ਬਾਅਦ ਵਿਚ ਕ੍ਰਿਸ਼ਨ ਭਗਵਾਨ ਨੇ ਰਾਸ ਲੀਲਾ ਦਾ ਰੂਪ ਦਿੱਤਾ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੇ ਦਾ।

ਹੋਲੀ ਸੰਬੰਧੀ ਇਹ ਪੌਰਾਣਕ ਕਥਾ ਪਰਚੱਲਤ ਹੈ ਕਿ ਹਿਰਨ-ਕਸ਼ਿਪੁ (ਹਰਨਾਕਸ਼) ਦਾ ਪੁਤਰ ਪ੍ਰਹਿਲਾਦ ਆਪਣੇ ਪਿਤਾ ਨੂੰ ਭਗਵਾਨ ਨਹੀਂ ਸੀ ਮੰਨਦਾ—ਸਗੋਂ ਵਿਸ਼ਨੂੰ ਦੀ ਪੂਜਾ ਕਰਦਾ ਸੀ। ਪਿਤਾ ਵਲੋਂ ਪੁਤਰ ਨੂੰ ਬੇਅੰਤ ਕਸ਼ਟ ਦਿੱਤੇ ਗਏ ਤੇ ਮਾਰਨ ਦੇ ਅਨੇਕਾਂ ਜਤਨ ਕੀਤੇ ਗਏ। ਪਰ ਪ੍ਰਹਿਲਾਦ ਹਰ ਥਾਓਂ ਹੀ ਬਚ ਜਾਂਦਾ ਰਿਹਾ। ਪ੍ਰਹਿਲਾਦ ਦੀ ਭੂਆ ਹੋਲਕਾ ਨੂੰ ਵਰ ਮਿਲਿਆ ਹੋਇਆ ਸੀ ਕਿ ਉਹ ਅੱਗ ਵਿਚ ਨਹੀਂ ਸੜੇਗੀ। ਭਰਾ ਦੇ ਕਹਿਣ ਤੇ ਭੂਆ ਹੋਲਕਾ ਪ੍ਰਹਿਲਾਦ ਨੂੰ ਗੋਦੀ ਵਿਚ ਲੈ ਕੇ ਅਗਨੀ ਕੁੰਡ ਵਿਚ ਬਹਿ ਗਈ। ਪਰ ਹੋਲਕਾ ਸੜ ਗਈ--ਪ੍ਰਹਿ-ਲਾਦ ਨੂੰ ਕੁਝ ਵੀ ਨਾ ਹੋਇਆ। ਹੋਲਕਾ 'ਹੋਲੀ' ਬਣ ਗਈ ਤੇ ਉਸ ਨੂੰ ਹੋਲੀ ਦੇ ਦਿਨਾ ਵਿਚ ਹਰ ਸਾਲ ਸੜਨ ਦਾ ਅਤੇ ਉਸ ਦੁਸ਼ਟ ਵ੍ਰਿਤੀ ਨੂੰ ਸਾੜਦਿਆਂ ਵੇਖ ਕੇ ਖੁਸ਼ੀਆਂ ਮਨਾਉਣ ਦਾ ਇਕ ਤਿਹਾਰ ਚਲ ਪਿਆ।

ਪਰ ਸ਼੍ਰੀ ਆਦਿ ਗ੍ਰੰਥ, ਭਾਈ ਗੁਰਦਾਸ ਤੇ ਸ਼੍ਰੀ ਦਸਮ ਗ੍ਰੰਥ ਵਿਚ ਜਿੱਥੇ ਕਿਧਰੇ ਪ੍ਰਹਿਲਾਦ, ਹੋਲੀ ਜਾਂ ਹਰਨਾਕਸ਼ ਦਾ ਜ਼ਿਕਰ ਆਇਆ ਹੈ—ਉਸ ਵਿਚ ਹੋਲਕਾ ਦਾ ਜ਼ਿਕਰ ਕਿਤੇ ਨਹੀਂ ਮਿਲਦਾ। ਭਗਵਾਨ ਕ੍ਰਿਸ਼ਨ ਵਲੋਂ ਹੋਲੀ ਦੇ ਦਿਨਾ ਵਿਚ ਰਚਾਈ ਜਾਣ ਵਾਲੀ ਰਾਸ ਲੀਲ੍ਹਾ ਤੇ ਰੰਗਾਂ ਦੀ ਬਹਾਰ ਵਿਚੋਂ ਵੀ ਹੋਲਕਾ ਦਾ ਵਰਨਣ ਨਹੀਂ ਮਿਲਦਾ ਸਗੋਂ ਬਦਲਦੀ ਬਹਾਰ ਦਾ ਸੰਕੇਤ ਹੀ ਮਿਲਦਾ ਹੈ। ਸਿਆਲ ਦੀ ਰੁਤ ਨਿਕਲਦਿਆਂ ਹੀ ਬਸੰਤ ਤੇ ਬਸੰਤ ਦੀ ਖੁਲ੍ਹੀ ਰੁਤ ਵਿਚੋਂ ਗ੍ਰੀਖਮ ਰੁਤ ਦਾ ਆਰੰਭ ਹਰੇਕ ਰਸਿਕ ਪ੍ਰਾਣੀ ਲਈ ਅਨੰਦ ਦਾ ਸੰਦੇਸ਼ ਲੈ ਕੇ ਆਉਂਦਾ ਹੈ ਤੇ ਹਰ ਕੋਈ ਖੁਸ਼ੀਆਂ ਨਾਲ ਝੂਮ ਉਠਦਾ, ਰੰਗਾਂ ਵਿਚ ਰੰਗਿਆ ਜਾਂਦਾ ਹੈ।

ਸਾਡੇ ਗੁਰੂਆਂ ਤੇ ਭਗਤਾਂ ਨੇ ਇਸ ਰੰਗ ਨੂੰ ਭਗਤੀ ਦੇ ਰੰਗ ਵਿਚ ਰੰਗੀਜ ਕੇ ਵੇਖਿਆ ਹੈ ਤੇ ਇਨ੍ਹਾਂ ਰੰਗਾਂ ਦੀ ਖੇਡ ਨੂੰ ਭਗਤੀ ਦੇ ਰੰਗ ਵਿਚ ਹੀ ਖੇਡਿਆ ਹੈ। ਸ੍ਰੀ ਗੁਰੂ ਅਰਜੁਨ ਦੇਵ ਜੀ ਮਹਾਰਾਜ ਨੇ ਬਸੰਤ ਰਾਗ ਵਿਚ ਹੋਲੀ ਸੰਬੰਧੀ ਇੰਜ ਲਿਖਿਆ ਹੈ—

"੧ਓ ਸਤਿਗੁਰ ਪ੍ਰਸਾਦਿ ॥
ਗੁਰੁ ਸੇਵਉ ਕਰਿ ਨਮਸਕਾਰ ॥
ਆਜੁ ਹਮਾਰੈ ਮੰਗਲਚਾਰ ॥
ਆਜੁ ਹਮਾਰੈ ਮਹਾ ਅਨੰਦ ॥
ਚਿੰਤ ਲਥੀ ਭੇਟੇ ਗੋਬਿੰਦ ॥ ੧ ॥
ਆਜੁ ਹਮਾਰੈ ਗ੍ਰਿਹਿ ਬਸੰਤ ॥
ਗੁਨ ਗਾਵੈ ਪ੍ਰਭ ਤੁਮ ਬੇਅੰਤ ॥
੧॥ ਰਹਾਉ ॥ ਆਜ ਹਮਾਰੈ
ਬਨੇ ਫਾਗ ॥ ਪ੍ਰਭ ਸੰਗੀ ਮਿਲਿ
ਖੇਲਨ ਲਾਗ ॥ ਹੋਲੀ ਕੀਨੀ
ਸੰਤ ਸੇਵ ॥ ਰੰਗੁ ਲਾਗਾ ਅਤਿ
ਲਾਲ ਦੇਵ ॥ ੨ ॥ ਮਨੁ ਤਨੁ
ਮਉਲਿਓ ਅਤਿ ਅਨੂਪ ॥
ਸੂਕੈ ਨਾਹੀ ਛਾਵ ਧੂਪ ॥
ਸਗਲੀ ਰੂਤੀ ਹਰਿਆ ਹੋਇ ॥
ਸਦ ਬਸੰਤ ਗੁਰ ਮਿਲੇ ਦੇਵ ॥
੩ ॥ ਬਿਰਖੁ ਜੰਮਿਓ ਹੈ ਪਾਰ-
ਜਾਤ ॥ ਫੂਲ ਲਗੇ ਫਲ ਰਤੰਨ
ਭਾਂਤਿ ॥ ਤ੍ਰਿਪਤਿ ਅਘਾਨੇ ਹਰਿ
ਗੁਣਹ ਗਾਇ ॥ ਜਨ ਨਾਨਕ
ਹਰਿ ਹਰਿ ਹਰਿ ਧਿਆਇ ॥"

ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਤਕ ਹੋਲੀ ਦਾ ਪੁਰਬ ਕੁਝ ਗ਼ਲਤ ਰੂਪ ਧਾਰ ਚੁਕਾ ਹੋਇਆ ਸੀ ਤੇ ਲੋਕ ਇਸ ਦੇ ਮੂਲ ਵਿਚ ਵਿਆਪਤ ਧਰਮ ਭਾਵਨਾ ਨੂੰ

ਭੁਲ ਕੇ ਇਸ ਪੁਰਬ ਨੂੰ ਸਿਰਫ ਮੌਜ ਮੇਲੇ ਦੇ ਰੂਪ ਵਿਚ ਹੀ ਮਨਾਉਂਦੇ। ਇਹ ਪੁਰਬ ਭਗਵਾਨ ਕ੍ਰਿਸ਼ਨ ਦੇ ਸਮੇਂ ਤੋਂ ਗੋਪ-ਗੋਪੀਆਂ ਦੇ ਸਾਂਝੇ ਤਿਹਾਰ ਦੇ ਰੂਪ ਵਿਚ ਪ੍ਰਚਲਤ ਹੋਣ ਕਰਕੇ ਇਸਦਾ ਰੂਪ ਵਿਗੜਦਾ ਚਲਾ ਗਿਆ ਤੇ ਇਕ ਸਮੇਂ ਸਮਾਜਕ ਮਰਯਾਦਾ ਦੀਆਂ ਸਾਰੀਆਂ ਹੱਦਾਂ ਟੱਪ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਗੱਲ ਨੂੰ ਮਹਿਸੂਸ ਕੀਤਾ ਤੇ ਇਸ ਦਾ ਸਾਰਾ ਰੂਪ ਹੀ ਬਦਲ ਦਿੱਤਾ। ਉਨ੍ਹਾਂ ਨੇ ਆਪਣੀ ਬਾਣੀ ਵਿਚ ਹੋਲੀ ਨੂੰ ਲਿਆਂਦਾ ਹੈ, ਰੰਗਾਂ ਦੀ ਚਰਚਾ ਕੀਤੀ ਹੈ, ਰਾਸ ਲੀਲ੍ਹਾ ਦੇ ਵਰਨਣ ਕੀਤੇ ਹਨ- ਪਰ ਉਨ੍ਹਾਂ ਦੀ ਮੂਲ ਸੁਰ ਵਿਚ ਹੋਲੀ ਜੰਗ ਦੇ ਮੈਦਾਨ ਵਿਚ ਹੀ ਖੇਡੀ ਗਈ ਹੈ। ਉਨ੍ਹਾਂ ਦਾ ਹੋਲੀ ਸਬੰਧੀ ਬਹੁਤਾ ਵਰਨਣ ਦੁੰਦ ਜੁੱਧਾਂ ਦੇ ਵਰਨਣ ਵਿਚੋਂ ਹੀ ਮਿਲਦਾ ਹੈ। ਆਪ ਨੇ ਕ੍ਰਿਸ਼ਨਾਵਤਾਰ ਵਿਚ ਜਿਥੇ ਮਹੀਨਾ ਤੇ ਰੁਤ ਬਦਲਣ ਦਾ ਵਰਨਣ ਕੀਤਾ ਹੈ ਉਸੇ ਪਰਸੰਗ ਵਿਚ ਦੈਂਤਾਂ ਨਾਲ ਭਗਵਾਨ ਕ੍ਰਿਸ਼ਨ ਤੇ ਹਲਧਰ ਦੇ ਜੁੱਧ ਦਾ ਵਰਨਣ ਵੀ ਕੀਤਾ ਹੈ। ਦਸਮ ਗ੍ਰੰਥ ਦੇ ਕ੍ਰਿਸ਼ਨਾਵਤਾਰ ਵਿਚ ਇਸਦਾ ਜ਼ਿਕਰ ਇੰਜ ਆਉਂਦਾ ਹੈ —

ਅਥ ਗੋਪਨ ਸੋ ਹੋਲੀ ਖੇਲਬੋ ॥ ਸ੍ਵੈਯਾ ॥

"ਮਾਘ ਬਿਤੀਤਿ ਭਏ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ। ਗਾਵਤ ਗੀਤ ਬਜਾਵਤ ਤਾਲ ਕਹੈ ਮੁਖ ਤੇ ਭੜੂਆ ਮਿਲਿ ਜੋਰੀ। ਡਾਰਤ ਹੈ ਅਲਤਾ ਬਨਿਤਾ ਛਟਕਾ ਸੰਗ ਮਾਰਤ ਬੈਸਨ ਥੋਰੀ। ਖੇਲਤ ਸਯਾਮ ਧਮਾਰ ਅਨੂਪ ਮਹਾ ਮਿਲਿ ਸੁੰਦਰਿ ਸਾਂਵਲ ਗੋਰੀ। ਅੰਤ ਬਸੰਤ ਭਏ ਰੁਤ ਗ੍ਰੀਖਮ ਆਇ ਗਈ ਹਰਿ ਖੇਲ ਮਚਾਯੋ। ਆਵਹੁ ਮਿਲ ਦੁਹੂੰ ਦਿਸ ਤੇ ਤੁਮ ਕਾਨ੍ਹ ਭਏ ਧਨਠੀ ਸੁਖ ਪਾਯੋ। ਦੈਤ ਪ੍ਰਲੰਬ ਬਡੋ ਕਪਟੀ ਤਬ ਬਾਲਕ ਰੂਪ ਧਰਯੋ ਨ ਜਨਾਯੋ। ਕੰਧ ਚੜਾਇ ਹਲੀ ਕੋ ਉਡਯੋ ਤਿਨ ਮੂਕਨ ਸੋ ਧਰ ਮਾਰ ਗਿਰਾਯੋ। ਕੇਸਵ ਰਾਮ ਭਏ ਧਨਠੀ ਮਿਕ ਬਾਲਕ ਏਤ ਬਹੀ ਸਭ ਪਿਆਰੇ। ਦੈਤ ਮਿਕਯੋ ਸੁਤ ਨੰਦਹਿ ਕੇ ਸੰਗਿ ਖੇਲਿ ਜਿਤਯੋ ਮੁਸਲੀ ਹਰਿ ਹਾਰੇ। ਆਵ ਚੜੋ ਨ ਚੜਿਓ ਸੁ ਕਹਯੋ ਇਨ ਪੈ ਤਿਹਕੋ ਬਪੁ ਕੋ ਪਗ ਧਾਰੇ। ਮਾਰ ਗਿਰਾਇ ਦਯੋ ਧਰਨੀ ਪਰ ਬੀਰ ਬਡੋ ਉਨ ਮੂਲਨ ਮਾਰੇ ॥

ਭਾਈ ਸੰਤੋਖ ਸਿੰਘ ਜੀ ਨੇ "ਸੂਰਜ ਪ੍ਰਕਾਸ਼ ਵਿਚ ਇਸ ਗ਼ਲਤ ਰੀਤੀ ਦਾ ਵਰਨਣ ਇੰਜ ਕੀਤਾ ਹੈ—

ਹਿੰਦੁਨਿ ਕੇ ਦਿਨ ਹੋਲਿ ਦਿਵਾਲੀ। ਇਤਯਾਦਿਕ ਦਿਨ ਚਲਹਿ ਕੁਚਾਲੀ। ਬਿਨਾ ਲਾਜ ਤੇ ਹੁਇ ਨਰ ਨਾਰੀ। ਕਰਹਿੰ ਖਰਾਬਾ ਕਢ ਤਿਗਾਰੀ। ਸਿੱਖਹੁ ! ਸੁਨਹੁ ਬਾਤ ਇਹ ਸਾਰ। ਜਿਨਹੁੰ ਬੰਦਗੀ ਕਿਯ ਕਰਤਾਰ। ਹਲਤਿ ਪਲਤਿ ਸੇ ਸੁਖੀ ਬਡੇਰੇ। ਜੀਤ ਗਏ ਭਵਜਲ ਨਹਿੰ ਫੇਰੇ। ਬਿਨਾ ਬੰਦਗੀ ਜੇ ਨਰ ਹੋਰ। ਨਿਜ ਨਿਜ ਸ਼ਰ੍ਹਾ ਬੰਧੇ ਜਿਮ ਚੋਰ। ਜਿਮ ਪਸੁ ਬੰਧਯੋ ਦਿਵਸ ਬਿਤਾਵੇ। ਜਨਮ ਮਰਨ ਬੰਧੇ ਤਿਮ ਪਾਵੇਂ। ਕਰਣੀ ਬਿਨਾ ਤਰਹਿੰ ਨਿਹੰ ਕੋਊ। ਕਰਣੀ ਖਾਲੀ ਜਾਇ ਨ ਸੋਊ। ਧਰਿ ਧਰਿ ਬੇਖ ਦੇਤਿ ਉਪਦੇਸ਼। ਬਿਨ ਕਰਨੀ ਦੁਖ ਪਾਇੰ ਵਿਸ਼ੇਸ਼। ਹਸਦਯਾਂ ਟਪਦਯਾਂ ਸ੍ਵਾਂਗ ਬਣਾਏ। ਪਰਮੇਸਰ ਰੀਝੈ ਨ ਕਦਾਏ। ਮਰ ਮਰ ਲੋਕ ਬਹੁਰਿ ਪਛਤਾਵਹਿੰ। ਫਸ ਬਿਸ਼ਯਨਿ ਮਹਿੰ ਬੈਸ ਬਿਤਾਵਹਿੰ। ਪਰਹਿ ਆਨਿ ਸਿਰ ਪਰ ਜਬ ਭਾਰੀ। ਤਬ ਜਾਨਹਿੰਗੇ ਅੰਧ ਗਵਾਰੀ। ਰਾਮ ਕ੍ਰਿਸ਼ਨ ਭੀ ਤਾਰਹਿੰ ਤਬੈ। ਆਪਣੇ ਆਪ ਸਮਝਿਹੈਂ ਜਬੈ। ਪੂਜਾ ਧਰਮ ਅਨੇਕ ਪ੍ਰਕਾਰਾ। ਪਵਸੀ ਥਾਇੰ ਤਬਹਿ ਨਿਸਤਾਰਾ। ਯਾਂਤੇ ਸੱਤਿ ਨਾਮ ਕੋ ਸਿਮਰਨ। ਲਿਵ ਲਗਾਇ ਕਰ ਠਾਨਹਿੰ ਨਿਸਦਿਨ। ਵਹਿਰ ਕ੍ਰਿਆ ਸਭ ਕੇਸੀ ਕਰੈ। ਅੰਤਰ ਸਦਾ ਨਾਮ ਹਰਿ ਧਰੈ। ਜਾਨੈ ਪਰਮੇਸ਼ੁਰ ਕੋ ਮੀਤ। ਕਰਹਿ ਜੁ ਤਿਸ ਪਿਖ ਹਰਖੇ ਚੀਤ। ਭਾਣਾ ਮਾਨਹਿੰ ਰਹੈ ਅਨੰਦ। ਤਨ ਹੰਤਾ ਨਿਤ ਕਰਹਿ ਨਿਕੰਦ। ਮਨ ਟਿਕ ਜਾਇ ਨਾਮ ਪਰ ਜਬੈ। ਪ੍ਰਭੁ

ਸਹਾਇਕ ਹੋਵੈ ਤਬੈ। ਜਨਮ ਅਨੇਕ ਪਾਪ ਕੇ ਖੋਇ। ਸਕਹਿ ਪਛਾਨ ਆਤਮਾ ਜੋਇ।"

ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਨੂੰ ਹੋਲੇ ਦਾ ਰੂਪ ਦਿੱਤਾ ਤੇ ਇਸਨੂੰ ਆਪ ਬਿਲਕੁਲ ਦੂਸਰੇ ਰੂਪ ਵਿਚ ਮਨਾਉਣਾ ਸ਼ੁਰੂ ਕੀਤਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਹੋਲੀ ਦਾ ਵਰਨਣ ਭਾਈ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਕਾਸ਼ ਵਿਚ ਇਓਂ ਕੀਤਾ ਹੈ--

## ਸੰਗਤਾਂ ਦੇ ਮੇਲੇ ਤੇ ਚਾਓ (ਉਤਸਾਹੁ ਹੋਲੀ)

ਦੋਹਰਾ--ਪਾਸ ਬਿਤੇ ਕੇਤਿਕ ਜਬਹਿ ਦਿਨ ਪ੍ਰਤਿ ਚਹਤਿ ਵਿਸ਼ੇਸ਼। ੧-ਬਿਦਤਹਿ ਦੇਵੀ ਚੰਡਕਾ ਉਪਜਹਿ ਪੰਥ ਅਸ਼ੇਸ਼। ਆਯੋ ਫਾਗੁਣ ਮਾਸ ਸੁਹਾਵਤਿ। ਗਾਵਤਿ ਰਿਦੇ ਪ੍ਰਮੋਦ ਬਧਾਵਤਿ। ਸਭ ਮਹਿ ਕਰਿ ਬਸੰਤ ਪਰਧਾਨ। ਅਪਰ ਰਾਗ ਸਭ ਗਾਇੰ ਸੁਜਾਨ। ਪੁਰਿ ਅਨੰਦ ਆਨੰਦ ਬਿਲੰਦਯੋ। ਜਹਿੰ ਕਹਿੰ ਗਾਵਹਿੰ ਗੁਰਪਦ ਬੰਦਯੋ। ਚਲ ਆਯਹੁ ਹੋਲੇ ਕਉ ਮੇਲਾ। ਚਹੁੰ ਦਿਸ਼ ਤੇ ਨਰ ਭਏ ਸਕੇਲਾ। ਚਾਰੋਂ ਬਰਨ ਸਿਖ ਗੁਰ ਕੇਰੇ। ਦਰਸ਼ਨ ਚਾਹਤਿ ਆਇੰ ਘਨੇਰੇ। ਪੂਰਬ ਜਗੰਨਾਥ ਲਗ ਸੰਗਤਿ। ਅਪਰ ਟਾਪੂਅਨਿ ਕੀ ਮਿਲਿ ਪੰਗਤਿ। ਦੱਖਣ ਮਹਿੰ ਦਵਾਰਕਾ ਤਾਈਂ। ਪਹੁੰਚੇ ਸਿਖ ਆਦਿ ਸਮੁਦਾਈ। ਪਸ਼ਚਮ ਬਲਖ ਤੁਖਾਰਾ ਆਦਿ। ਸਿਖਧਰਹਿੰਆਵਹਿੰਅਹਿਲਾਦ। ਤਿਮਹੀ ਉੱਤਰ ਦਿਸ਼ਾ ਬਹੀਰਾਂ ਆਇੰ ਕਮਾਊਂ ਅਰੁ ਕਸ਼ਮੀਰਾ। ਕਹਿੰ ਲੌ ਦੇਸ਼ ਨਗਰ ਕੌ ਗਿਣੀਅਹਿ। ਕਹਿ ਲੌ ਸੰਗਤਿ ਨਾਮ ਸੁ ਭਣੀਅਹ। ਦਸਮੇ ਪਾਤਸ਼ਾਹੁ ਜਸ ਦੂਨਾ। ਸੁਨਹਿੰ ਚਗੂੰਨ ਤੇ ਕਹੁੰ ਦਸ ਗੂਣਾ। ਉਪਜਹਿ ਦਰਸਨ ਕੀ ਅਭਿਲਾਖਾ। ਆਵਹਿੰ ਚਲੇ ਭਾਉ ਬਡ ਰਾਖਾ। ਜਥਾ ਸ਼ਕਤਿ ਲੇ ਲੇ ਉਪਹਾਰ। ਚਹੈਂ ਸੁ ਅਰਪਨਿ ਗੁਰ ਦਰਬਾਰ। ਦਿਨ ਹੋਲੀ ਕੋ ਕਰਹਿੰ ਉਦੇਸ਼। ਚਲਹਿੰ ਘਰਨਿ ਤੇ ਸਿਖ ਅਸ਼ੇਸ਼। ਆਨਿ ਅਨੰਦ ਪੁਰ ਮੈ ਕੀਯੋ ਡੇਰਾ। ਜਹਿੰ ਮੰਗਲ ਨਿਤ ਹੋਤਿ ਘਨੇਰਾ। ਸ਼ਬਦ ਕੀਰਤਨ ਕੀ ਧੁਨਿ ਉਠੇ। ਜਨੁ ਇਕ ਸਮ ਘਨਿ ਅੰਮ੍ਰਿਤ ਵੂਠੇ। ਹੋਤ ਕੁਲਾਹਲ ਜਹਿੰ ਤਹਿੰ ਵਾਰੋ। ਬਜਤਿ ਮ੍ਰਿਦੰਗ ਰਬਾਬ ਉਦਾਰੋ। ਚਾਰੁ ਸਿਤਾਰ ਦੁਤਾਰ ਸਿਰੰਦਾ। ਬਜਹਿ ਤਾਲ ਮਿਲਿ ਦੇਤਿ ਅਨੰਦਾ। ਸ੍ਰੀ ਗੁਰ ਤੇਗ ਬਹਾਦਰ ਕੇਰਾ। ਜਹਿੰ ਸ਼ੋਭਤਿ ਦਰਬਾਰ ਬਡੇਰਾ। ਤਹਿੰ ਸੰਗਤ ਕੋ ਮੇਲ ਉਦਾਰਾ। ਗਾਵਹਿ ਨਟ, ਸਾਰੰਗ, ਮਲਾਰਾ। ਜੈਤਸਿਰੀ, ਸ੍ਰੀ ਰਾਗ, ਧਮਾਰ। ਗੌੜੀ, ਮਾਝ, ਬਿਭਾਸ਼ ਬਹਾਰ। ਸੂਹੀ, ਸੋਰਠ ਦੇਵ ਗੰਧਾਰ। ਆਸਾ, ਰਾਮ ਕਲੀ, ਬੈਰਾਰ। ਲਲਿਤ ਬਿਲਾਵਲ, ਜੈ ਜੈ ਵੰਤੀ। ਗੁਜਰੀ ਅਰੁ ਕਿਮਾਚ, ਧਨਵੰਤੀ। ਦੀਪਕ ਭੈਰਉ, ਸ਼ੁਭ ਹਿੰਡੋਲ। ਗਾਵਤਿ ਪਰਜ ਤਿਲੰਗ ਕਲੋਲ। ਮਾਲਕੌਂਸ, ਕਲਯਾਨ, ਕਿਦਾਰਾ। ਗੌਂਡ ਤੁਖਾਰੀ, ਮੇਘ ਉਦਾਰਾ। ਮਾਲ ਸਿਰੀ, ਸੁ ਬਸੰਤ, ਬਿਹਗ। ਅਰ ਸੁਘਰਈ ਰਾਗ ਅਨੁਰਾਗ। ਇਤਯਾਦਕ ਰਾਗਨਿ ਕੋ ਗਾਵੈਂ। ਮਿਲਿ ਮਿਲਿ ਗੁਨੀ ਮੋਦ ਉਪਜਾਵੈਂ। ਜਹਾਂ ਜਹਾਂ ਬੈਠਨਿ ਗੁਰ ਥਾਨ। ਤਹਾਂ ਲਾਇਕੈ ਅਧਿਕ ਦਿਵਾਨ। ਸੰਗਤਿ ਘਨੀ ਭਈ ਤਬਿ ਆਇ। ਬਜਹਿ ਮ੍ਰਿਦੰਗਨ ਧੁਨੀ ਸੁਹਾਇ।

ਦਰਸ਼ਨ ਕਹੁ ਚਾਹਤਿ ਕਿਯ ਡੇਰੇ। ਭੀਰ ਅਨੰਦ ਪੁਰਿ ਭਈ ਘਨੇਰੇ। ਮਹਾਂ ਕੁਲਾਹਲ ਜਹਿੰ ਕਹਿੰ ਹੋਵਤ। ਸੰਗਤਿ ਮਿਲਹਿ ਪਰਸਪਰ ਜੋਵਤ। ਬੰਦੈਂ, ਕੁਸ਼ਲ ਪ੍ਰਸ਼ਨ ਕੋ ਕਰੈਂ। ਦੂਰਿ ਦੂਰਿ ਕੇ ਮਿਲਿ ਹਿਤ ਧਰੈਂ। ਸਾਚੋ ਸਾਕ ਜਾਨ ਗੁਰ ਭਾਈ ਬੈਠ ਪਰਸਪਰ ਪ੍ਰੀਤ ਵਧਾਈ। ਨਿਕਸਹਿੰ ਵਹਿਰ ਪ੍ਰਤੀਖਤਿ ਗੁਰ ਕੋ।

ਦਰਸ਼ਨ ਕਰਨ ਮਨੋਰਥ ਉਰ ਕੋ। ਕੇਤਿਕ ਕਰਤਿ ਪਾਠ ਗੁਰ ਬਾਨੀ। ਕੇਚਿਤ ਅਰਥਨਿ ਕਰਤਿ ਵਖਾਨੀ। ਕੇਚਿਤ ਸੁਨਹਿੰ ਕਮਾਵਹਿੰ ਕੇਈ। ਕੇਚਿਤ ਸੱਤਿਨਾਮ ਸਿਮਰੇਈਂ। ਕੇਚਿਤ ਅਰਥਨਿ ਪਠਿ ਸੰਬਾਦੈਂ।

ਕਿਤਿਕ ਸਰਾਹਤਿ ਪ੍ਰਾਪਤਿ ਸਾਦਹਿੰ। ਅਧਿਕ ਰੰਗ ਸੰਗਤਿ ਮਹਿੰ ਹੋਤਿ। ਕਰਿ ਕਰਿ ਪੰਗਤ ਅਨੰਦ ਉਦੋਤਿ। ਕਰਹਿ ਤਿਹਾਵਲ ਬਹੁ ਧਨ ਕੇਰਾ। ਗੁਰ ਅਰਦਾਸ ਉਚਰ ਤਿਸ ਬੇਰਾ। ਸਿਖ ਜੋਰਿ ਕਰ ਹੋਇ ਸਮੁਦਾਈ। ਇਕ ਸਮ ਬਾਂਟ ਬੰਟ ਕਰਿ

ਖਾਵੀਂ । ਕਹੁੰ ਪੁਰਾਤਨ ਕੀ ਹੋਇ ਕਥਾ । ਪ੍ਰਥਮ ਭਟਨ ਕੇ ਰਨ ਭੇ ਜਥਾ । ਮਿਲੇ ਕਵੀ ਗਾਨ ਕਾਵਿ ਬਨਾਵਹਿਂ । ਧਨੁ ਸਮੁਦਾਇ ਰੋਜ਼ ਕੋ ਪਾਵਹਿਂ । ਗੁਨੀ ਲੁਹਾਰ ਲੋਹ ਕੋ ਘਰਤੇ । ਸ਼ਸਤਰ ਅਜਾਇਬ ਬਹੁ ਬਿਧਿ ਕਰਤੇ । ਤੋਮਰ, ਤੀਰ, ਤੁਪਕ, ਤਰਵਾਰ । ਘਰਿ ਘਰਿ ਅਰਪਤਿ ਹੈਂ ਹਥ-ਯਾਰ । ਜਿਤਿਕ ਜਗਤ ਮਹਿਂ ਗੁਨੀ ਜਿ ਨਾਨਾ । ਨਿਜ ਨਿਜ ਬਿਦਯਾ ਕਰਹਿਂ ਮਹਾਨਾ । ਅਰਪਨਿ ਕਰਿ ਕਰਿ ਗੁਰੂ ਰਿਝਾਵੈਂ । ਮਨ ਭਾਵਤਿ ਧਨ ਗਨ ਕੋ ਪਾਵੈਂ । ਸੁਨਿ ਜਸੁ ਦੂਰ ਦੂਰ ਤੇ ਆਇ । ਬਨਹਿਂ ਧਨਾਢਿ ਨਿਕੇਤ ਸਿਧਾਇ । ਸਭਿ ਮਿਲਿ ਫਾਗਨ ਮਾਸ ਬਿਤਾਯੋ । ਖੇਲਤਿ ਫਾਗ ਅਨੰਦ ਉਪਾਯੋ । ਅਲਤਾ ਗਨ ਅੰਬੀਰ ਗੁਲਾਲ । ਲਾਲ ਪੀਤ ਭਰਿ ਰੰਗ ਬਿਸਾਲ । ਮਿਲਤਿ ਖੁਸ਼ੀ ਹੋਇ ਊਪਰ ਡਾਰਹਿਂ । ਨਾਨਾ ਰੰਗ ਬਸਤ੍ਰ ਕੇ ਧਾਰਹਿਂ । ਜਮਹਿ ਸਭਨਿ ਕੇ ਬਦਨ ਗੁਲਾਲ । ਪਰਹਿਂ ਪਛਾ-ਨਹਿਂ ਨਹਿਂ ਤਿਸ ਕਾਲ । ਇਕ ਸਮ ਹੋਇ ਫਿਰਹਿਂ ਜਨੁ ਮਾਤੇ । ਗਾਇਂ ਸ਼ਬਦ ਮੁਖ ਪ੍ਰੇਮ ਸੁਰਾਤੇ । ਗਰੀ ਗਰੀ ਆਨੰਦ ਪੁਰ ਕੇਰੀ । ਇਕ ਸਮ ਲਾਲ ਭਈ ਤਿਸੁ ਬੇਰੀ । ਮਾਨੋ ਘਟਾ ਧਰਯੋ ਰੰਗ ਲਾਲ । ਉਡਤਿ ਬਿਲੰਦਹਿ ਬ੍ਰਿੰਦ ਗੁਲਾਲ । ਗਹਿ ਗਹਿ ਮਾਰਤਿ ਹੈਂ ਪਿਚਕਾਰੀ । ਨਾਨਾ ਰੰਗ ਮਹਾਂ ਛਬਿ ਧਾਰੀ । ਇਕ ਸਨਮੁਖ ਹੋਇ ਊਪਰ ਡਾਲਹਿਂ । ਬਿਨਾ ਓਟ ਇਕ ਮੁਖ ਪਰ ਝਾਲਹਿਂ । ਇਸ ਪ੍ਰਕਾਰ ਸਿਖ ਸੰਗਤਿ ਬਾਹਰ । ਚਾਚਰ ਖੇਲਤਿ ਮਿਲਿ ਮਿਲ ਜਾਹਰ । ਦਰਸ਼ਨ ਦੇਨਿ ਹੇਤੁ ਗੁਰ ਪੂਰੇ । ਬੋਲੇ ਬਾਦਨਿ ਸ੍ਰੀ ਮੁਖ ਰੂਰੇ । ਅਧਿਕ ਉਤੰਗ ਦਮਦਮਾ ਜਹਾਂ । ਰਚਹੁ ਫਰਸ਼ ਕੋ ਅਦਭੁਤ ਤਹਾਂ ਅਪਰ ਸਕਲ ਹੀ ਕੀਜਹਿ ਤਯਾਰੀ । ਰੰਗਿ ਅਨਿਕ ਬਿਧਿ ਲੇਹੁ ਨਿਕਾਰੀ । ਅਨਗਨ ਅਲਤਾ ਕਰਹੁ ਗੁਲਾਲ । ਤਹਿਂ ਹੀ ਧਰੀਐ ਲਯਾਇ ਉਤਾਲ । ਸਭਿ ਸੰਗਤਿ ਕੇ ਗਮਨਹਿਂ ਡੇਰੇ । ਸੁਧ ਦਰਸ਼ਨ ਕੀ ਕਹਿ ਇਸ ਬੇਰੇ । ਕਰਹਿ ਮੇਵਰਾ ਇਹ ਸਭਿ ਕਾਰ । ਕੀਜਹਿ ਸਕਲ ਸਮਾਜ ਤਯਾਰ । ਸੁਨਿ ਕਰਿ ਦਾਸ ਹੁਕਮ ਗੁਰ ਕੇਰੇ । ਗਏ ਦਮਦਮੇ ਉਚ ਬਡੇਰੇ । ਜੋ ਜੋ ਆਇਸ ਤਤ ਛਿਨ ਕਰੀ । ਖੇਲਹਿਂ ਫਾਗ ਮੌਜ ਸਭਿ ਧਰੀ । ਸਭਿ ਸੰਗਤਿ ਕਉ ਸੁਧਿ ਤਬਿ ਹੋਈ । ਭਏ ਅਨੰਦ ਆਇ ਸਭਿ ਕੋਇ । ਆਪਨੀ ਆਪਨੀ ਲੀਨਿ ਅਧੋਰੀ । ਪੁਨ ਸਮਾਜ ਖੇਲਨ ਕਉ ਹੋਰੀ । ਸੇਤ (ਚਿੱਟੀ) ਪੁਸ਼ਾਕ ਸਕਲ ਗੁਰ ਪਹਿਰੀ । ਅਦਭੁਤ ਦੁਤਿ ਸਭਿ ਤਨ ਪਰ ਠਾਹਿਰੀ । ਮੁਕਤਾ ਹੀਰੇ ਲਗੇ ਜਵਾਹਰ । ਅਲੰਕਾਰ ਪਹਿਰੇ ਦੁਤਿ ਜ਼ਾਹਰ । ਨਿਕਸੇ ਮੰਦਰ ਤੇ ਚਲਿ ਆਏ । ਭਾਟ ਨਕੀਬ ਬੋਲਿ ਅਗਵਾਏ । ਸਿਰ ਪਰ ਚਵਰ ਢੁਰਤ ਬਡ ਸ਼ੋਭਾ । ਪਿਖਿ ਪ੍ਰਭਾ ਕੌਨ ਨਹਿਂ ਲੋਭਾ । ਮੰਦ ਮੰਦ ਤਹਿਂ ਕੋ ਚਲ ਆਇ । ਜਹਾਂ ਦਮਦਮਾ ਊਚ ਸਹਾਇ । ਊਪਰ ਚਢੇ ਸੁਪਾਨ ਘਨੇਰੀ । ਪਾਛੇ ਗਮ-ਨਤਿ ਸਿਖ ਤਿਸ ਬੇਰੀ । ਸਵਰਨ ਸਿੰਘਾਸਨ ਭਾਸਯੋ ਰੂਰੇ । ਊਪਰ ਬੈਠਿ ਗਏ ਗੁਰ ਪੂਰੇ । ਚਮਰਦਾਰ ਪਾਛੇ ਹੁਇ ਖਰਯੋ । ਬਾਰਿ ਬਾਰਿ ਫੇਰਨਿ ਕੇ ਕਰਯੋ । ਸਿਖ ਮਸੰਦ ਸਮੀਪੀ ਆਏ । ਚਹੁੰਦਿਸ਼ ਬੈਠੇ ਬੀਚ ਸੁਹਾਏ । ਸੰਗਤਿ ਬ੍ਰਿੰਦ ਆਵਨੇ ਲਾਗੀ । ਦੇਤਿ ਦਰਸ ਪ੍ਰਭੁ ਲਖਿ ਅਨੁਰਾਗੀ। ਅਰਪਨ ਲਗੇ ਅਨੇਕ ਅਕੋਰ । ਬਾਰਿ ਬਾਰਿ ਬੰਦਹਿਂ ਕਰ ਜੋਰ ।

ਪੁਨ ਪ੍ਰਭੁ ਪਰ ਗੁਲਾਲ ਛਿਰਕਾਏ । ਅਲਤਾਗਨ ਸੁਗੰਧ ਮਹਿਂ ਪਾਏ । ਆਪਸ ਮਹਿਂ ਸਿਖ ਖੇਲਨਿ ਲਾਗੇ । ਰੰਗ ਅਨੇਕਨ ਮਹਿਂ ਪਗ ਪਾਗੇ । ਕਹੌਂ ਕਹਾਂ ਲਗਿ ਕੌਤਕ ਘਨੇ । ਰਿਦੇ ਅਨੰਦ ਬਿਲੰਦੇ ਸਨੇ । ਕਰੀ ਕਾਮਨਾ ਪੂਰਨ ਉਰ ਕੀ ।

ਜੋ ਜੋ ਚਹਤਿ ਹੁਤੇ, ਢਿਗ ਗੁਰ ਕੀ । ਦਰਸ਼ਨ ਬਦਨ ਚੰਦ ਕੋ ਕਰੈਂ । ਬ੍ਰਿੰਦ ਚਕੋਰ ਤ੍ਰਿਪਤਿ ਨਹਿਂ ਧਰੈਂ । ਮੁਹਤਿ ਮਨ ਕੋ ਸੁੰਦਰਤਾਈ । ਕੋ ਅਸਮੰਦ ਜੁ ਨਹਿਂ ਬਿਰਮਾਈ । ਬਡ ਉਤਸਵ ਕਰਿ ਖੇਲਨ ਫਾਗ । ਦੇਖਿ ਬਧੇ ਸਿੱਖਨਿ ਅਨੁਰਾਗ । ਆਛੀ ਰੀਤਿ ਦਰਸ ਕੌ ਦੀਨਿ ।

ਪੁਨ ਉਠਿਬੇ ਚਿਤ ਸਤਿਗੁਰ ਕੀਨਿ । ਮੰਦਰ ਅਪਨੇ ਜਾਇ ਸੁਹਾਏ । ਸਿਤ ਘਨ ਮਹਿਂ ਜਿਮ ਸਸਿ ਪ੍ਰਵਿਸ਼ਾਏ । ਸੰਗਤਿ ਗਈ ਸਕਲ ਨਿਜ ਡੇਰੇ । ਗੁਨ ਗਨ ਕਰਤਿ ਬਡੇਰੇ ।"

## ਸ੍ਰੀ ਸਤਿਗੁਰੂ ਰਾਮਸਿੰਘ ਜੀ ਦੇ ਸਮੇਂ ਦਾ ਹੋਲਾ

ਅੱਜ ਤੋਂ ਸੌ ਸਾਲ ਪਹਿਲਾਂ ਸੰਮਤ ੧੯੨੨—ਈਸਵੀ ਸੰਨ ੧੮੬੬ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਨੰਦਪੁਰ ਵਿਚ ਹੋਲਾ ਮਨਾਉਣ ਲਈ ਅਨੰਦਪੁਰ ਦੀ ਯਾਤਰਾ ਕੀਤੀ। ਇਸ ਹੋਲੇ ਦਾ ਸੰਤ ਧਿਆਨ ਸਿੰਘ ਜੀ ਨੇ 'ਸ੍ਰੀ ਸਤਿਗੁਰੂ ਬਿਲਾਸ' ਵਿਚ ਇਉਂ ਵਰਨਣ ਕੀਤਾ ਹੈ—

"ਬਹੁ ਸਿਖਨ ਪ੍ਰਤਿ ਲਿਖਾ ਪਠਾਈ। ਅਨੰਦਪੁਰ ਹੋਲੇ ਹਮ ਜਾਈ। ਆਵਹੁ ਜਿਸ ਜਾਨਾ ਸੰਗ ਪਿਆਰੇ। ਏਕ ਮਾਸ ਗ੍ਰਿਹਿ ਕਾਜ ਬਿਸਾਰੇ। ਭੈਣੀ ਸੇ ਪਚਾਸ ਕੁ ਮੀਲ। ਆਹਿ ਆਨੰਦਪੁਰ ਨਗਰੀ ਸੀਲ। ਤਾਂ ਸਮ ਹੋਲਾ ਕਹੀ ਨਾ ਮਾਚੇ। ਦੋ ਫਲ ਦਸਮ ਗੁਰੂ ਮਨ ਜਾਚੇ। ਐਸੇ ਸੁਣ ਸੁਣ ਗਏ ਮ੍ਰਿਗਰਾਈ। ਭੀ ਪਹੁਚੇ ਕੇਸਰ ਸਿੰਘ ਭਾਈ। ਲੱਖਾ ਸਿੰਘ ਕੋ ਕਹਿਯੋ ਗੁਰ ਠਾਣੇ। ਦਿਹੋ ਖਬਰ ਮਮ ਵਾਕ ਨਿਕਾਣੇ। ਆਨੰਦਪੁਰ ਹੋਲੇ ਪਰ ਜਾਵੇਂ। ਪੰਥ ਜਹਾਂ ਜਾਏ ਡੇਰਾ ਲਾਵੇ। ਮਾਸ ਸ਼ਰਾਬ ਹੁਕਈ ਜੇ ਆਵੇ। ਮਾਰ ਮਾਰ ਸਿੰਘ ਜਾਨ ਗਵਾਵੇਂ। ਵਾਕਾ ਖੂਨ ਨ ਹਮਨੇ ਭਰਨਾ। ਚਾਹੇਂ ਧਰਮ ਹੋਏ ਹਰ ਵਰਨਾ। ਸੁਣ ਹੋਏ ਥਾਨੇ ਵਾਲੇ ਸਾਥ ਚੜ੍ਹੇ ਆਨੰਦਪੁਰ ਕੋ ਰਘੁਨਾਥ। ਸਿੰਘ ਪਾਂਚ ਸੌ ਸਾਥ ਸਿਧਾਰੇ ਸਬਦ ਗੁਰੂ ਗਾਜਤ ਜੈਕਾਰੇ। ਉਠੇ ਪਾਂਸ ਕੋਹ ਕੀਰਤਪੁਰ ਹੈ ਤਾਂਹਿ ਪਹੁਚੇ ਜਬ ਗੁਰ ਸੁਰ ਹੈ। ਸੂਛ ਜਗਾ ਦਿਖ ਕਿਯੋ ਅਵਾਸ। ਲਗਾ ਦੀਵਾਨ ਗੁਰੂ ਸੁਖ ਰਾਸ। ਢੋਲਕ ਛੈਨਣ ਸੇ ਗੁਰਬਾਣੀ। ਪੜ੍ਹਨ ਲਗੇ ਗੁਰ ਸਿਖ ਗੁਣਖਾਣੀ। ਲੈ ਪ੍ਰਸਾਦ ਭੇਟ ਤਿਹ ਵਾਸੀ। ਆਏ ਦਰਸ਼ਨ ਹਿਤ ਅਬਿਨਾਸ਼ੀ।ਏਕ ਨਾਥ ਕਾ ਤਿਹ ਅਸਥਾਨ। ਜੋਗੀ ਕਰਤ ਬਡੇ ਮਦ ਪਾਨ। ਏਕ ਅਇਓ ਤਾਸੇ ਮਦ ਪੀਕੇ। ਸਤਿਗੁਰ ਅੰਤਰਜਾਮੀ ਜੀ ਕੇ। ਕਹਾ ਨਾਥ ਕੀ ਮੁਸ਼ਕਾਂ ਬਾਂਧੋ। ਮਦ ਪੀ ਛਪ ਬੈਠਾ ਸਿੰਘ ਸਾਧੋ। ਗਿਆਨ ਸਿੰਘ ਲੈ ਅਸ੍ਰ ਪਛਾੜੀ। ਤਿਸ ਜੁਗੀਆ ਕੀ ਮੁਸ਼ਕਾਂ ਤਾੜੀ। ਸਿੰਘ ਜਬੈ ਕੱਸ ਮੁਸ਼ਕਾਂ ਦੀਨੀ। ਲੇਹੁ ਬਖਸ਼ ਕਹਿ ਮੋ ਮਤਿ ਹੀਨੀ। ਥਾਨੇਦਾਰ ਤਾੜ ਧਮਕਾਯੋ। ਬਹੁ ਬਿਨਤੀ ਕਰ ਤਿਸੈ ਛੁਡਾਯੋ। ਜੋਗੀ ਭੀ ਅਤਿ ਹੀ ਘਿਘਿਆਯੋ। ਮੈਂ ਭੁਲਾ ਕਹਿ ਨਿਕਸ ਸਿਧਾਯੋ। ਛੋੜਾ, ਗੁਰ ਕੀ ਪਈ ਦੁਹਾਈ। ਮੰਦ ਕਰਮੀ ਕੋ ਨਿਕਟ ਨਾ ਆਈ। ਲੋਕ ਕਹੈ ਇਨ ਬਡ ਪਰਤਾਪੂ। ਦੁਰਬੁੱਧੀ ਦੁਸ਼ਟਨ ਕੇ ਖਾਪੂ। ਜੋਗੀ ਕੀ ਰਬ ਨੇ ਬੁਧਿ ਮਾਰੀ। ਪੀ ਮਦ ਗਾ ਤਿਨ ਸਭਾ ਮਝਾਰੀ। ਐਸੇ ਮਹਾਂਪੁਰਖ ਕੇ ਕਰਪਾਸਾਡਰ ਕਰ ਜਾਈਐ ਬਣ ਦਾਸ। ਜਾਥਿਧ ਸ੍ਰੀ ਨੰਦਪੁਰ ਗਏ। ਤ੍ਰੈਲੋਈ ਜਿਸ ਗੁਰ ਕੀ ਜੈ। ਕੇਤੇ ਜਨ ਕੋ ਭਜਨ ਸੁਨਾਯਾ। ਪਾਪ ਵਿਸ਼ੇ ਤੇ ਤਿਨ ਹਟਾਯਾ। ਕਰੀ ਬੇਨਤੀ ਸਿੰਘਨੇ ਤਹਾਂ। ਆਤੇ ਸਾਲ ਭੀ ਆਵੈ ਯਹਾਂ। ਬੋਲੇ ਪ੍ਰਭੂ ਸੁਣਹੋ ਮਮ ਭ੍ਰਾਤਾ। ਭਾਣੇ ਕੀ ਕਿਛ ਅਚਰਜ ਬਾਤਾ। ਰਾਮ ਤਿਲਕ ਯੁਵੇਗਾਦੀ ਤਯਾਰ। ਭਾਵੀ ਦੀਆ ਤਾਤ ਬਨਬਾਰ। ਕੰਙਨਾ ਪਾਨ ਬੱਧਾ ਸਿਸੁਪਾਲੇ। ਰੁਕਮਨਿ ਅੰਗਹਿ ਸੰਗ ਗੋਪਾਲੇ। ਨੇਤੀ ਨੇਤਿ ਲਿਖੀ ਜਿਉ ਭਾਈ ਕਾਹੂੰ ਤੇ ਨਹੀਂ ਜਾਤ ਮਿਟਾਈ ਪਰਾਲਬਧ ਸੇ ਦੇਖੇ ਹੋਲਾ। ਜਾਏ ਬਦੇਸ਼ ਕੋਇ-ਦਿਨ ਚੋਲਾ। ਇਹੋ ਮਹੱਲਾਹੋਲਾਖੇਲੇਂ।ਨਦੀਆ ਵਾਹ ਸੰਜੋਗੀ ਮੇਲੇ। ਕੋ ਦਿਨ ਹੋਇ ਸਿੰਘਨ ਭੀ ਰੋਕਾ। ਫਿਰ ਬਿਚਰੇ ਨਿਰਭੈ ਬਿਨ ਸੋਕਾ। ਐਸੇ ਕਹਿ ਕਰ ਦੀਯੋ ਉਪਦੇਸੁ ਕਰੋ ਬੰਦਗੀ ਮਿਟੇ ਕਲੇਸੁ। ਜਪੈ ਨਾਮ ਸੁ ਬਚੇ ਸੁਖਾਲਾ। ਲਗੇ ਨ ਕਲੂ ਰਾਜ ਦੁਖ ਪਾਲਾ"

### ਕਬਿਤ

"ਆਬਦਾਰ ਪੋਸ਼ਿਸ਼ ਮਹਿ-ਤਾਬ ਸਮ ਉੱਜਲ ਸਜਾਇਕੇ ਸੁਹਾਬ ਗੁਰ ਬੈਠੇ ਸੁਰ ਰਾਏ ਹੈ। ਅਤਰ ਗੁਲਾਬ, ਕੁੰਗੂ, ਮੇਲ ਕੇ ਸਤਾਬ ਸਿੰਘ ਸਹਿਤ ਅਦਾਬ ਜਾਇਉਪਰਛਿਰਕਾਇ ਹੈ।ਤਾਜਾ ਜਿਉਂ ਉਨਾਬ, ਕਿਧੋ ਪੱਕੇ ਆਮ ਰੰਗ ਪੀਲੇ। ਕੈਤੋ ਕ੍ਰਿਸ਼ਨ ਖਾਬ ਹੂੰਸੇ ਜਾਗ ਰਾਸ ਪਾਇ ਹੈ। ਮਾਝਾ ਮਾਲਵਈ ਮੈਨ ਦਵਾਬ ਔਰ ਦਵਾਬ ਵਾਸੀ, ਫਾਬ ਰਹੀ ਸਭਾ ਗੁਰੂ ਰਾਮਸਿੰਘ ਰਾਏ ਹੈਂ। ਗ੍ਰਾਮ ਦਸਮੇਸ ਕੇ

ਵਸੇਸ ਸੋ ਅਨੰਦ ਪੁਰ ਸਾਰੋ ਹੀ ਅਨੰਦ ਪੂਰੋ ਜਾਮੇ ਤ੍ਰਿਸਟਾਇ ਹੈਂ। ਉਡਤ ਬਿਸਾਲ ਜੋ ਗੁਲਾਲ ਲਾਲ ਅਲਤਾ ਸੋ ਹੋਵਤ ਨਿਹਾਲ ਸਿੰਘ ਬੇਖ ਬੇਖ ਜਾਇ ਹੈ। ਉੱਜਲ ਪੁਸ਼ਾਕੇ ਛੈਲ ਬਾਂਕੇ ਪਹਿਰ ਆਵੈ ਛਿਰਕਾਵੈਂ ਰੰਗ ਲਾਲ ਤਾਕੇ ਲਾਲ ਮਨ ਭਾਇ ਹੈ। ਕੇਸਾ ਧਾਰੀ ਖੇਲੇਂ ਹੋਲਾ, ਵਕਤ ਅਮੋਲਾ, ਸ਼ੁਭ ਧਿਆਨ ਸਿੰਘ ਗੋਲਾ ਤਾਂਕੋ ਸਦਾ ਜੱਸ ਗਾਇ ਹੈ॥

## ਤਿਰਭੰਗੀ ਛੰਦ

"ਫੌਜਾਂ ਮਿਲ ਭਾਰੀ ਗੁਰੂ ਅਗਾਰੀ, ਭਰ ਪਿਚਕਾਰੀ ਗੁਣ ਖਾਣੀ। ਸੰਗ ਅਲਤਾ ਡਾਰਤ ਰੰਗ ਉਡਾਰਤ ਆਨੰਦ ਧਾਰਤ ਗੁਰਬਾਣੀ। ਵਿਚ ਰਹੇਂ ਰਬਾਬੀ ਰਚਨਾ ਫਾਬੀ, ਰੰਗ ਸੁਹਾਬੀ ਚਾਰੂ ਧੁਨਾ। ਤਾਰਾ ਜੁਗ ਮਾਲੀ, ਔਰ ਖੁਸਾਲੀ, ਮਹਿੰਮਾ ਆਲੀ ਤੀਨ ਜਨਾ। ਯਾ ਬਿਧ ਗੁਰ ਪੂਰੇ ਜਾਹਿ ਹਜ਼ੂਰੇ ਚਲਤ ਸਰੂਰੇ ਨਿਤ ਨਵੇਂ। ਜਰਤੇ ਨਰ ਕੂਰੇ, ਕਪਟੀ ਕੂਰੇ, ਤਰਤੇ ਸੂਰੇ, ਸਤਿ ਲਵੇਂ। ਸਦ ਅਨੰਦ ਮੰਗਲ, ਪ੍ਰਭ ਵਿਗ ਰੰਗਲ, ਦੁਨੀਆਂ ਜੰਗਲ ਫੇਰ ਹਰਾ। ਹਰ ਦਮ ਹਰਿ ਚਰਚਾ ਬਾਣੀ ਪਰਚਾ, ਪੂਜਾ ਅਰਚਾ, ਹੋਮ ਧਰਾ। ਕਹੂੰ ਜਪ ਗੁਰ ਮੰਤੇ, ਉਚ ਰਟੰਤੇ, ਸਬਦ ਸੁਨੰਤੇ, ਕੰਨ ਗੁਰੂ। ਕਹੂੰ ਢੋਲਕ ਬਾਜਤ ਛੈਨੇ ਛਾਜਤ ਧਉਸਾ ਸੁ ਗਾਜਤ ਧੰਨ ਗੁਰੂ। ਹਵੈ ਹੈ ਮਸਤਾਨੇ, ਨਚਤ ਦਿਵਾਨੇ, ਲਾਜ ਭੁਲਾਨੇ ਪ੍ਰੇਮ ਬਸੀ। ਸਭ ਲਾਲੋ ਲਾਲੇ, ਗਿਰਦ ਗੁਪਾਲੇ, ਬਹੁ ਖੁਸ਼ਹਾਲੇ, ਨੇਮ ਵਸੀ। ਕੋਈ ਬਾਤ ਨਾ ਔਰਾ, ਠੌਰੇ ਠੌਰਾ, ਸਤਿਜੁਗ ਦੌਰਾ ਗੁਰੂ ਸਭਾ। ਬੈਠੇ ਨਰ ਨਾਰੀ ਗੁਰੂ ਅਗਾਰੀ ਭੇਟ ਅੰਬਾਰੀ ਸ਼ੁਰੂ ਸਦਾ। ਇਕ ਆਵਤ ਜਾਵਤ ਦਰਸ਼ਨ ਪਾਵਤ, ਫਲ ਮਨ ਭਾਵਤ ਮੁਖ ਮੰਗੇ। ਦੇ ਸਤਿਗੁਰ ਦਿਆਲੂ, ਬਿਰਦ ਕ੍ਰਿਪਾਲੂ, ਤੇਜ ਬਿਧਾਲੂ, ਦੁਖ ਭੰਗੇ।......"

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਜਾਣ ਤੋਂ ਬਾਅਦ ਨਾਮਧਾਰੀ ਹੋਲਿਆਂ ਵਿਚ ਰੰਗਾਂ ਦੀ ਖੇਡ ਬੰਦ ਕਰ ਦਿੱਤੀ ਗਈ ਤੇ ਸਾਰਾ ਜ਼ੋਰ ਨਾਮ ਕੀਰਤਨ ਉਪਰ ਹੀ ਦਿੱਤਾ ਜਾਣ ਲਗ ਪਿਆ। ਗੁਰ ਸਿੱਖੀ ਦੇ ਪਰਚਾਰ ਹਿਤ ਹੋਲਾ ਮਹੱਲਾ ਇੱਕੋ ਥਾਂ ਕਰਨ ਦੀ ਬਜਾਇ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਹੋਣ ਲੱਗਾ।

ਉਪਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਗੁਰੂ ਰਾਮ ਰਾਮ ਸਿੰਘ ਜੀ ਦੇ ਜਿਨ੍ਹਾਂ ਹੋਲਿਆਂ ਦਾ ਜ਼ਿਕਰ ਆਇਆ ਹੈ ਨਾਮਧਾਰੀ ਹੋਲਾ ਅਜ ਕਲ ਵੀ ਠੀਕ ਉਸੇ ਮਰਯਾਦਾ ਅਨੁਸਾਰ ਹੀ ਹੁੰਦਾ ਹੈ—ਸਿਵਾਏ ਰੰਗਾਂ ਦੀ ਖੇਡ ਦੇ। ਨਾਮਧਾਰੀ ਸੰਗਤਾਂ ਹੁਣ ਵੀ ਹੋਲੇ ਸਮੇਂ ਓਸੇ ਤਰ੍ਹਾਂ ਦੇਸ ਪਰਦੇਸ ਤੋਂ ਸਤਿਗੁਰ ਦਰਸ਼ਨਾ ਨੂੰ ਆਉਂਦੀਆਂ ਹਨ ਤੇ ਦਰਸ਼ਨ ਕਰਕੇ ਹਿਰਦੇ ਤ੍ਰਿਪਤ ਕਰਦੀਆਂ ਹਨ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੂਰ ਦੂਰ ਦੇ ਦੇਸਾਂ ਤੋਂ ਆਉਂਦੀਆਂ ਸਨ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੇ ਮੇਲਿਆਂ ਵਿਚ ਨਾਮਧਾਰੀ ਮਰਯਾਦਾ ਅਨੁਸਾਰ ਅਨੰਦ ਕਾਰਜਾਂ ਦੀ ਰੀਤ ਚਲਾ ਕੇ ਹੋਲੇ ਦੀ ਮਹਿਮਾ ਹੋਰ ਵੀ ਵਧਾ ਦਿੱਤੀ ਹੈ।

ਨਾਮਧਾਰੀ ਮੇਲਿਆਂ ਵਿਚ ਜਿਵੇਂ ਨਿਰੋਲ ਭਜਨ ਕੀਰਤਨ ਤੇ ਸਤਿਸੰਗ ਦੀ ਮਹਿਮਾ ਅਜ ਕਲ ਦੇ ਅਤਿ ਸੁਕੀਨ ਜ਼ਮਾਨੇ ਵਿਚ ਵੇਖਣ ਨੂੰ ਮਿਲਦੀ ਹੈ—ਇਸ ਦੀ ਮਿਸਾਲ ਹੋਰ ਕਿਸੇ ਵੀ ਸੰਪਰਦਾ ਦੇ ਮੇਲੇ ਵਿਚ ਮਿਲਣੀ ਔਖੀ ਹੈ।

ਇਸ ਵਾਰ ਦਾ ਹੋਲਾ ਭਾਰਤ ਵਰਸ਼ ਦੀ ਰਾਜਧਾਨੀ ਦਿੱਲੀ ਵਿਚ ਹੋ ਰਿਹਾ ਹੈ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਇਸ ਹੋਲੇ ਸਮੇਂ ਕੁਝ ਵਿਸ਼ੇਸ਼ ਵਾਧੇ ਕਰ ਰਹੇ ਹਨ। ਇਸ ਵਾਰ ਦੇ ਹੋਲੇ ਸਮੇਂ ਭਜਨ ਕੀਰਤਨ ਹੋਵੇਗਾ ਹੀ—ਨਾਲ ਨਾਲ ਸੰਸਾਰ ਅਮਨ ਦੀ ਕਾਮਨਾ ਹਿਤ ਧਰਮ ਦੇ ਪੱਖ ਤੋਂ ਅਮਨ ਸੰਮੇਲਣ ਤੇ ਪਰਸਪਰ ਧਰਮਾ ਦੀ ਸਹਿਹੋਂਦ ਦੇ ਪੱਖ ਤੋਂ ਧਰਮ ਸੰਮੇਲਣ ਵੀ ਹੋ ਰਹੇ ਹਨ।

ਦਿੱਲੀ ਦਾ ਇਹ ਹੋਲਾ ੬–੭–੮ ਤੇ ੯ ਮਾਰਚ ਨੂੰ ਅਜਮਲ ਖਾਂ ਪਾਰਕ ਕਰੋਲ ਬਾਗ ਦਿੱਲੀ ਵਿਚ ਹੋ ਰਿਹਾ ਹੈ।

# ੯੨ ਸਾਲ ਪਹਿਲਾਂ ਕੂਕੇ—
# ਰੂਸੀਆਂ ਦੀ ਨਜ਼ਰ ਵਿਚ

ਰੂਸ ਦਾ ਇਕ ਵਿਦਵਾਨ ਮਿਨਾਇਫ ਈਸਵੀ ਸੰਨ ੧੮੭੪-੭੫-ਤੇ ੧੮੮੦-੮੫ ੮੬ ਵਿਚ ਬੁੱਧ ਧਰਮ ਅਧਿਐਨ ਲਈ ਭਾਰਤ ਆਏ। ਆਪ ਪਾਲੀ ਭਾਸ਼ਾ ਦੇ ਵਿਦਵਾਨ ਸਨ। ਭਾਰਤ ਵਿਚ ਆਪ ਨੇ ਰਾਜਗੀਰ, ਨਾਲੰਦਾ, ਗਇਆ, ਬੰਬਈ, ਪੂਨਾ, ਹੈਦਰਾਬਾਦ, ਗਵਾਲੀਅਰ, ਦਿੱਲੀ, ਲਾਹੌਰ, ਲਖਨਊ, ਇਲਾਹਬਾਦ ਤੇ ਕਲਕੱਤੇ ਦੀ ਯਾਤਰਾ ਕੀਤੀ।

ਉਨ੍ਹਾਂ ਦਿਨ੍ਹਾਂ ਵਿਚ ਅੰਗਰੇਜ਼ਾਂ ਤੇ ਰੂਸੀਆਂ ਦਾ ਆਪਸ ਵਿਚ ਕਾਫੀ ਤਕਰਾਰ ਰਹਿੰਦਾ ਸੀ ਤੇ ਭਾਰਤ ਦੀ ਅੰਗਰੇਜ਼ ਸਰਕਾਰ ਤਾਂ ਰੂਸ ਬਾਰੇ ਨਿਤ ਨਵੇਂ ਭੁਲੇਖੇ ਪਾਉਂਦੀ ਰਹਿੰਦੀ ਸੀ।

ਮਿਸਟਰ ਮਿਨਾਇਫ ਨੂੰ ਭਾਰਤ ਦੇ ਵੱਖ ਵੱਖ ਹਿੱਸਿਆਂ ਦਾ ਦੌਰਾ ਕਰਦਿਆਂ ਹੋਇਆਂ ਰੂਸ ਸੰਬੰਧੀ ਭਾਰਤਵਾਸੀਆਂ ਦੀ ਰਾਇ ਵੀ ਸੁਨਣ ਨੂੰ ਮਿਲਦੀ ਰਹਿੰਦੀ ਸੀ। ਉਸੇ ਰਾਇ ਦਾ ਜ਼ਿਕਰ ਮਿਸਟਰ ਮਿਨਾਇਫ ਨੇ ਆਪਣੀ ਪੁਸਤਕ "ਟਰੈਵਲਸ ਇਨ ਐਂਡ ਡਾਇਰੀਜ਼ ਆਫ ਇੰਡੀਆ ਐਂਡ ਬਰਮਾਂ" ਵਿਚ ਕੀਤਾ ਸੀ। ਆਪ ਲਿਖਦੇ ਹਨ—

"ਰੂਸ ਸਰਕਾਰ ਭਾਵੇਂ ਭਾਰਤਵਰਸ਼ ਵਿਚ ਰੂਸੀਆਂ ਵਿਰੁੱਧ ਬੜਾ ਜ਼ੋਰਦਾਰ ਭੰਡੀ ਪਰਚਾਰ ਕਰ ਰਹੀ ਸੀ ਪਰ ਉਸਦਾ ਅਸਰ ਉਲਟਾ ਹੋ ਰਿਹਾ ਸੀ—ਭਾਰਤ ਵਾਸੀ ਰੂਸੀਆਂ ਵੱਲ ਹੋਰ ਵੀ ਜ਼ਿਆਦਾ ਖਿੱਚੇ ਜਾ ਰਹੇ ਸਨ, ਉਨ੍ਹਾਂ ਨੇ ਵਿਸ਼ਵਾਸ ਕਰਨਾ ਸ਼ੁਰੂ ਕਰ ਦਿਤਾ ਸੀ ਕਿ ੧੮੫੭ ਦੇ ਗ਼ਦਰ ਦੇ ਨੇਤਾ 'ਨਾਨਾ ਸਾਹਿਬ' ਭਜ ਕੇ ਰੂਸ ਚਲੇ ਗਏ ਹਨ ਅਤੇ ਜਨਰਲ 'ਸਕੋਸਕੋਬੇ' ਹੋਰ ਕੋਈ ਨਹੀਂ–ਖੁਦ ਨਾਨਾ ਸਾਹਿਬ ਹੀ ਹਨ।

"ਲੁਧਿਆਣੇ ਵਿਚ ਬਹੁਤ ਸਾਰੇ ਕੂਕੇ ਇਕ ਭਵਿਖਬਾਣੀ ਤੇ ਵਿਸ਼ਵਾਸ਼ ਕਰਦੇ ਹਨ। ਉਹ ਭਵਿਖ ਬਾਣੀ ਹੈ ਕਿ ਰੂਸ ਭਾਰਤ ਵਿਚ ਆਏਗਾ ਤੇ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਭਾਰਤ ਨੂੰ ਆਜ਼ਾਦ ਕਰਾਏਗਾ।"

ਮਿਨਾਇਫ ਨੇ ਲਿਖਿਆ ਹੈ:

"ਬਹੁਤ ਵਾਰੀ ਕਈਆਂ ਨੇ ਆਣਕੇ ਮੈਨੂੰ ਭਰੋਸਾ ਦਿਵਾਇਆ ਹੈ ਕਿ ਜੇ ਰੂਸ ਭਾਰਤ ਉੱਤੇ ਹਮਲਾ ਕਰੇ ਤਾਂ ਬਹੁਤ ਸਾਰੇ ਅਸੰਤੁਸ਼ਟ ਭਾਰਤਵਾਸੀ ਰੂਸ ਦੇ ਪੱਖ ਵਿਚ ਲੜਨਗੇ।"

ਮਿਸਟਰ ਮਿਨਾਇਫ ਦਾ ਜਨਮ ੧੮੪੦ ਵਿਚ ਹੋਇਆ ਸੀ ਤੇ ਉਨ੍ਹਾਂ ਦੀ ਮੌਤ ਤਪਦਿਕ ਨਾਲ ੧੮੯੦ ਵਿਚ ਹੋਈ।

# ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀਆਂ ਦਾ ਹਿੱਸਾ

ਸ੍ਰੀ ਬਨਾਰਸੀ ਸਿੰਘ

ਉਂਜ ਤਾਂ ਪੰਜਾਬ ਪ੍ਰਦੇਸ਼ ਦੀ ਪੁਸ਼ਪ ਧਾਰਾ ਦੇ ਕਣ ਕਣ ਵਿਚ ਹੀ ਕਿਸੇ ਨਾ ਕਿਸੇ ਉਚ-ਆਤਮਾਂ ਦੀ ਦੇਹ ਭਸਮ ਰਚੀ ਹੋਈ ਹੈ, ਪਰੰਤੂ ਇਨਾਂ ਵਿਚ ਓਨ੍ਹਾਂ ਕੂਕਾ ਦੇਸ਼ ਭਗਤਾਂ ਦੀ ਸ਼ਹਾਦਤ ਦਾ ਰੰਗ ਹੀ ਨਿਰਾਲਾ ਹੈ, ਜਿਨ੍ਹਾਂ ਨੇ ਸੱਤ ਸਮੁੰਦਰਾਂ ਦੇ ਪਾਰੋਂ ਆਕੇ ਅਪਣੇ ਸਾਮਰਾਜ ਦਾ ਵਿਸਤਾਰ ਕਰਨ ਵਾਲੀ ਸਾਮਰਾਜਵਾਦੀ ਅੰਗਰੇਜ਼ ਹਕੂਮਤ ਨੂੰ ਸਿਰਫ ਚੁਨੌਤੀ ਹੀ ਨਹੀਂ ਦਿਤੀ ਸਗੋਂ ਓਨ੍ਹਾਂ ਨੂੰ ਨਕ ਥਾਂਈਂ ਚੰਗੇ ਚਣੇ ਵੀ ਚਬਵਾਏ ਸਨ। ਇਨ੍ਹਾਂ ਦੇਸ਼ ਭਗਤਾਂ ਨੇ ਅਪਣੇ ਆਪ ਮਿਟ ਕੇ ਦੇਸ਼ ਨੂੰ ਅਮਰ ਬਨਾਉਣ ਦੀ ਮਹਾਨ ਸਾਧਨਾ ਨੂੰ ਹੀ ਅਪਣੇ ਦਿੱਲ-ਮੰਦਰ ਵਿਚ ਵਸਾਇਆ ਅਤੇ ਦੇਸ਼ ਵਿਚ ਸਭ ਤੋਂ ਪਹਿਲਾਂ 'ਸਦੇਸ਼ੀ' ਅਤੇ 'ਨਾ ਮਿਲ ਵਰਤਣ' ਦੀ ਲਹਿਰ ਚਲਾਈ।

ਇਨ੍ਹਾਂ ਕੂਕਿਆਂ ਜਾਂ ਨਾਮਧਾਰੀਆਂ ਨੂੰ ਸਾਧਾਰਨ ਜੀਵਨ ਤੋਂ ਸੰਘਰਸ਼ ਦੇ ਰਸਤੇ ਤੇ ਲਿਆ ਕੇ ਖੜਾ ਕਰਨ ਵਾਲੇ ਸਨ ਮਹਾਨ ਸਤਿਗੁਰੂ ਰਾਮਸਿੰਘ ਜੀ। ਇਨਾਂ ਨੇ ੧੮੧੬ ਈਸਵੀ 'ਚ ਬਸੰਤ ਪੰਚਮੀ ਦੇ ਪਾਵਨ ਪੁਰਬ ਵਾਲੇ ਦਿਨ ਲੁਧਿਆਣੇ ਤੋਂ ੧੬ ਮੀਲ ਦਖਣ ਵਲ ਸਥਿਤ ਭੈਣੀ ਨਾਂ ਦੇ ਪਿੰਡ ਵਿਚ ਅਵਤਾਰ ਧਾਰਿਆ ਸੀ। ਇਨਾਂ ਦੇ ਪਿਤਾ ਦਾ ਨਾਂ ਸੀ ਜੱਸਾਸਿੰਘ ਉਹ ਤਰਖਾਣਾ ਕੰਮ ਕਰਦੇ ਸਨ, ਪਰ ਅਪਣੇ ਪਿੰਡ ਵਿਚ ਉਹ ਇਕ ਮਹਤਵ ਪੂਰਨ ਵਿਅਕਤੀ ਸਨ।

ਜਿਸ ਤਰ੍ਹਾਂ ਸ਼ਿਵਾ ਜੀ ਦੇ ਨਿਰਮਾਣ ਵਿਚ ਮਾਤਾ ਜੀਜਾਬਾਈ ਨੇ ਅਪਣਾ ਹਿਸਾ ਪਾਇਆ ਸੀ, ਉਸੇ ਤਰ੍ਹਾਂ ਇਸ ਮਹਾਂਪੁਰਸ਼ ਗੁਰੂ ਰਾਮ ਸਿੰਘ ਜੀ ਅਸਲੀ ਅਰਥਾਂ ਵਿਚ ਮਹਾਂ ਪੁਰਸ਼ ਬਨਾਉਣ ਵਿਚ ਓਨ੍ਹਾਂ ਦੀ ਮਾਤਾ ਜੀ ਦਾ ਵਡਾ ਹਿਸਾ ਸੀ।

੧੮੩੬ ਈਸਵੀ ਵਿਚ ੨੦ ਸਾਲ ਦੀ ਉਮਰ ਵਿਚ ਹੀ ਨੌ-ਜੁਆਨ ਰਾਮ ਸਿੰਘ, ਰਣਜੀਤ ਸਿੰਘ ਦੀ ਖਾਲਸਾ ਫੌਜ ਵਿਚ ਭਰਤੀ ਹੋ ਗਏ ਸਨ। ਏਥੋਂ ਹੀ ਉਨ੍ਹਾਂ ਨੂੰ ਰਾਜਨੀਤਕ ਵਿਦਿਆ ਪ੍ਰਾਪਤ ਹੋਈ। ਦੇਸ਼ ਦੀ ਭੈੜੀ ਹਾਲਤ ਨੂੰ ਵੇਖ ਕਿ ਇਸ ਮਹਾਂ ਪੁਰਸ਼ ਦਾ ਦਿਲ ਦਹਿਲ ਉਠਿਆ। ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਵੀਰਤਾ ਵੇਖੀ ਅਤੇ ਹਰੀ ਸਿੰਘ ਨਲਵਾ, ਫੂਲਾ ਸਿੰਘ, ਧਨ ਸਿੰਘ ਵਰਗੇ ਬਹਾਦਰ ਸਿੰਘ ਸਪੂਤਾਂ ਦੇ ਜੰਗੀ ਜੌਹਰ ਵੀ ਵੇਖੇ। ਪਰ ਇਸ ਦੇ ਨਾਲ ਹੀ ਉਹ ਜੰਗ ਦੇ

ਮੈਦਾਨ ਵਿਚ, ਦੁਸ਼ਮਣ ਨੂੰ ਹਰਾਉਣ ਦਾ ਸੰਕਲਪ ਗ੍ਰਹਿਣ ਕਰਨ ਵਾਲੇ ਕੁਝ ਅਪਣੇ ਸਾਥੀਆਂ ਦੇ ਡਿਗ ਰਹੇ ਹੌਸ-ਲਿਆਂ ਵਲੋਂ ਵੀ ਆਪਣੀਆਂ ਅਖਾਂ ਬੰਦ ਨਾ ਰਖ ਸਕੇ। ਉਨ੍ਹਾਂ ਨੇ ਅਪਣੀ ਦੂਰ ਦਰਿਸ਼ਟੀ ਨਾਲ ੧੮੩੯ ਪਿਛੋਂ ਇਸ ਸਚ ਨੂੰ ਪੂਰੀ ਤਰ੍ਹਾਂ ਸਮਝ ਲਿਆ ਕਿ ਪੰਜਾਬ ਵਿਚ ਹਿੰਦੂ (ਸਿੱਖ) ਰਾਜ ਦਾ ਅੰਤ ਬਹੁਤ ਨੇੜੇ ਹੈ। ਅਖੀਰ ਉਹ ਅਪਣੇ ਪਿੰਡ ਵਾਪਸ ਚਲੇ ਗਏ। ਸਮੇਂ ਦੇ ਧਾਰਮਕ ਪੁਨਰਗਠਨ ਅਤੇ ਸਮਾਜ ਸੁਧਾਰ ਦੀ ਮੰਗ ਨੂੰ ਪੂਰਨ ਕਰਨ ਦਾ ਫੈਸਲਾ ਕੀਤਾ ਹੈ। ਵਿਦੇਸ਼ੀ ਈਸਾਈਆਂ ਦੀਆਂ ਸਰਗਰਮੀਆਂ ਨਾਲ ਵਧ ਰਹੇ ਪ੍ਰਚਾਰ ਵਲ ਵੀ ਅਪਣਾ ਧਿਆਨ ਦਿਤੇ ਬਿਨਾਂ ਨਹੀਂ ਰਹਿ ਸਕੇ। ਅਖੀਰ ਉਨ੍ਹਾਂ ਨੇ ੧੮੫੭ ਵਿਚ ਪਹਿਲੇ ਸੁਤੰ-ਤਰਤਾ ਸੰਗਰਾਮ ਤੋਂ ਇਕ ਮਹੀਨਾਂ ਪਹਿਲਾਂ ਹੀ ਇਕ ਨਵੇਂ ਝੰਡੇ ਨੂੰ ਅਪਣੇ ਹਥਾਂ ਵਿਚ ਲਿਆ ਅਤੇ ਇਕ ਨਵੇਂ ਸੁਪਨੇ ਨੂੰ ਸਾਕਾਰ ਕਰਨ 'ਚ ਜੁਟ ਪਏ। ਭੈਣੀ ਹੀ ਉਨ੍ਹਾਂ ਦੀਆਂ ਗਤੀ-ਵਿਧੀਆਂ ਦਾ ਕੇਂਦਰ ਬਣਿਆ।

ਉਸ ਵੇਲੇ ਜਦੋਂ ਸਮਾਜ ਦੇ ਵਡੇ ਕਹੇ ਜਾਣ ਵਾਲੇ ਅਨੇਕਾਂ ਸੁਖ-ਸਹੂਲਤਾਂ ਨੂੰ ਹੀ ਜੀਵਨ ਦਾ ਸਭ ਕੁਝ ਮੰਨ ਕੇ ਵਾਸ਼ਨਾਵਾਂ ਵਿਚ ਲੀਨ ਸਨ ਤਾਂ ਉਨ੍ਹਾਂ ਨੇ ਜਿਹੜੀਆਂ ਸਿਖਿਆਵਾਂ ਦਿਤੀਆਂ ਉਹ ਸਨ ਸਾਦਾ ਰਹਿਣ ਸਹਿਣ, ਈਮਾਨਦਾਰੀ, ਬਰਾਬਰਤਾ, ਸਾਦਗੀ ਅਤੇ ਵਿਦੇਸ਼ੀ ਚੀਜ਼ਾਂ ਦੇ ਬਾਈਕਾਟ ਦੀਆਂ। ਉਨ੍ਹਾਂ ਨੇ ਸੁਤੰਤਰਤਾ ਅੰਦੋਲਨ ਵਿਚ ਨਾਂ ਮਿਲਵਰਤਣ ਦੇ ਨਵੀਨ ਤੱਤ ਨੂੰ ਸ਼ਾਮਲ ਕਰਕੇ ਇਕ ਤਰ੍ਹਾਂ ਨਾਲ ਮਹਾਤਮਾਂ ਗਾਂਧੀ ਦਾ ਵੀ ਪਥ ਪ੍ਰਦਰਸ਼ਨ ਕੀਤਾ ਸੀ, ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਲਾਂ ਪਿਛੋਂ ਨਾ ਮਿਲਵਰਤਣ ਦਾ ਨਾਹਰਾ ਲਾਇਆ।

ਅੰਗਰੇਜ਼ ਸਰਕਾਰ ਜਦੋਂ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਬੁਚੜਖਾਨੇ ਖੁਲਵਾਉਣ ਲਗੀ ਤਾਂ ਉਨ੍ਹਾਂ ਨੇ ਗਊ ਰਖਿਆ ਨੂੰ ਅਪਨੇ ਧਰਮ ਅਨੁਯਾਈਆਂ ਨੂੰ ਇਕ ਪਵਿਤ੍ਰ ਕਰਤਵ ਦਸਿਆ।

ਉਨ੍ਹਾਂ ਦੇ ਅਨੁਯਾਈ ਅਰ-ਥਾਤ ਨਾਮਧਾਰੀ ਰੇਲ ਗੱਡੀ ਵਿਚ ਯਾਤਰਾ ਵੀ ਨਹੀਂ ਸਨ ਕਰਦੇ ਤਾਂ ਵੀ ਡਾਕ ਵੰਡਣ ਦੇ ਓਨ੍ਹਾਂ ਦੇ ਅਪਣੇ ਪ੍ਰਬੰਧ ਸਨ। ਅੰਗਰੇਜ਼ ਸਰਕਾਰ ਦੀ ਨੌਕਰੀ ਨਾਂ ਕਰਨਾ ਤਾਂ ਇਨ੍ਹਾਂ ਦਾ ਦ੍ਰਿੜ ਸੰਕਲਪ ਸੀ। ਇਨ੍ਹਾਂ ਦੇ ਅੰਤ ਆਤਮ ਬਲੀਦਾਨ ਦੀ ਕਹਾਣੀ ਵੀ ਅਨੋਖੀ ਹੀ ਹੈ। ੧੮੭੨ ਈਸਵੀ ਵਿਚ ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਾਰੇ ਪ੍ਰਮੁਖ ਸੂਬਿਆਂ ਨੂੰ ਕੈਦੀ ਬਣਾ ਲਿਆ ਅਤੇ ਕਾਰਾਗਾਰ ਦੀਆਂ ਕਾਲ ਕੋਠੜੀਆਂ ਵਿਚ ਸੁਟ ਦਿੱਤਾ ਗਿਆ। ਅੰਗਰੇਜ਼ਾਂ ਨੇ ਉਨ੍ਹਾਂ ਨੂੰ ੧੮੭੨ ਤੋਂ ੧੮੮੫ ਤਕ ੧੪ ਸਾਲ ਲਈ ਕਾਲੇ ਪਾਣੀ ਵਿਚ ਵੀ ਰਖਿਆ ਏਨਾਂ [illegible] ਹੀ [illegible] ਨਹੀਂ ਅਨੇਕਾਂ ਦੇਸ਼ ਭਗਤ ਨਾਮਧਾਰੀ ਰੰਗੂਨ, ਮੋਲਮੀਨ ਅਤੇ ਮਰਗੂਈ ਦੀਆਂ ਜੇਲਾਂ ਵਿਚ ਸੁਤੰਤਰਤਾ ਲਈ ਸਾਧਨਾ ਕਰਦੇ ਰਹੇ ਅਤੇ ਅਨੇਕਾਂ ਨੂੰ ਅਦਨ ਵਿਚ ਵੀ ਕੈਦੀ ਬਣਾਕੇ ਰਖਿਆ ਗਿਆ।

ਪਰ ਇਕ ਦੋ ਜਾਂ ਦਸ ਵੀਹ ਨਹੀਂ ਸਗੋਂ ਸੈਂਕੜੇ ਨਾਮਧਾ-ਰੀਆਂ ਨੇ ਭਾਰਤ ਮਾਤਾ ਅਤੇ ਹਿੰਦੂ ਧਰਮ ਦੇ ਮਾਣ ਅਤੇ ਸਨਮਾਨ ਦੀ ਰਖਿਆ ਕਰਨ ਦੇ ਉਦੇਸ਼ ਨਾਲ ਜੇਲਾਂ ਨੂੰ ਕ੍ਰਿਸ਼ਣ ਮੰਦਰ ਸਮਝਿਆ ਅਤੇ ਫਾਂਸੀ ਚੜ੍ਹਨ ਨੂੰ ਇਕ ਮਹਾਨ ਜਿੱਤ ਸਮਝਿਆ। ਉਨ੍ਹਾਂ ਨੇ ਦੇਸ਼ ਦੀ ਸੇਵਾ ਵਿਚ ਕਸ਼ਟ ਉਠਾਉਣਾ ਅਪਣਾ ਨਿਆਰਾ ਕਰਤਵ ਪ੍ਰਤੀਤ ਹੁੰਦਾ ਸੀ। ਗਊ ਹਤਿ-ਆਰਿਆਂ ਤੋਂ ਬਦਲਾ ਲੈਣ ਅਤੇ ਦੇਸ਼ ਭਗਤੀ ਦੇ ਪਵਿਤਰ ਅਪ-ਰਾਧ ਵਿਚ ਅਨੇਕਾਂ ਸਿਖਾਂ ਨੂੰ ਤੋਪ ਦੇ ਗੋਲਿਆਂ ਨਾਲ ਉਡਾ-ਇਆ ਗਿਆ ਅਤੇ ਅਨੇਕਾਂ ਦੀਆਂ ਜਾਇਦਾਦਾਂ ਜ਼ਬਤ ਹੋ ਗਈਆਂ।

ਸ੍ਰੀ ਗੁਰੂ ਰਾਮ ਸਿੰਘ ਜੀ ਪਿਛੋਂ ਗੱਦੀ ਉਤੇ ਬੈਠਣ ਵਾਲੇ ਗੁਰੂ ਹਰੀ ਸਿੰਘ ਜੀ ਤਾਂ ਇਕ ਤਰ੍ਹਾਂ ਨਾਲ ਪਰਵਾਰ ਸਮੇਤ ਨਜ਼ਰਬੰਦ ਰਹੇ। ਕਿਉਂਕਿ ਉਨਾਂ ਦੇ ਘਰ ਦੇ ਬਾਹਰ ਹਮੇਸ਼ਾ ਪੁਲਸ ਦਾ ਪਹਿਰਾ ਲਗਾ ਰਹਿੰਦਾ ਸੀ। ਜਲ੍ਹਿਆਂ ਵਾਲਾ ਬਾਗ ਦੇ ਹਤਿਆ ਕਾਂਡ ਪਿਛੋਂ ਤਾਂ ਪੰਜਾਬ ਵਿਚ ਇਕ ਤਰਾਂ ਨਾਲ ਨਾਮਧਾਰੀਆਂ ਹੀ ਗਾਂਧੀ

ਜੀ ਦੇ ਨਾ ਮਿਲਵਰਤਣ ਅਤੇ ਬਾਈਕਾਟ ਦੇ ਅੰਦੋਲਣਾਂ ਵਿਚ ਅਗਲੇ ਮੋਰਚਿਆਂ ਤੇ ਰਹੇ। ਜਦੋਂ ਵੀ ਸੁਤੰਤਰਤਾ ਦੀ ਦੇਵੀ ਨੇ ਕੁਰਬਾਨੀਆਂ ਮੰਗੀਆਂ ਇਹ ਦੇਸ਼ ਭਗਤੀ ਦੇ ਦੀਵਾਨੇ ਅਗੇ ਵਧੇ। ਅਜ ਅਸੀਂ ਸੁਤੰਤਰ ਹਾਂ। ਸੁਤੰਤਰਤਾ ਮੰਦਿਰ ਦੀ ਨੀਂਹ ਵਿਚ ਉਨ੍ਹਾਂ ਅਨੇਕਾਂ ਨਾਮਧਾਰੀਆਂ ਦੀਆਂ ਅਸਥੀਆਂ ਪਈਆਂ ਹਨ ਜਿਹੜੀਆਂ ਸੁਤੰਤਰਤਾ ਮੰਦਰ ਦੇ ਨੀਂਹ ਦੇ ਪਥਰ ਬਣੇ ਸਨ।

# ਵਾਹਵਾ ਗੁਰੂ ਰਾਮ ਸਿੰਘ ਉਪਮਾ ਏ ਤੇਰੀਆਂ

ਭਗਤ ਪ੍ਰਹਿਲਾਦ ਹੀ ਸੇ
ਯਾਦ ਇਸ ਹੋਲੀ ਕੀ ਥੀ
ਐ ਪੇ ਜੋ ਬੀਚ ਬੀਚ
ਵਗੀਆਂ ਹਨੇਰੀਆਂ
ਸਭ ਕੋ ਭੁਲਾਂਵਾ ਰਾਵਾ
ਅੱਖੀਓਂ ਮੇ ਡਾਰ ਉਨ
ਇਸ ਧਰਮ ਬ੍ਰਿਛ ਕੀ ਚਾ
ਜੜ੍ਹਾਂ ਹੀ ਉਖੇਰੀਆਂ।
ਕਿਸੂ ਹੂ ਨੇ ਕਾਰ
ਯੇ ਨਾ ਲਖੀ ਸੰਸਾਰ ਬੀਚ
ਅਲਤਾ ਉਡਾਵੇਂ ਪਾਵੇਂ ਘੋਲ ਰੰਗ ਗੇਰੀਆਂ।
ਦ੍ਵਾਦਸ ਰੂਪ ਧਾਰ ਕਰਾ ਫਿਰ ਜਾਰੀ ਕਰੀ
ਵਾਹਵਾ ਗੁਰੂ ਰਾਮ ਸਿੰਘ ਉਪਮਾ ਏ ਤੇਰੀਆਂ।

ਤਰਨ ਸਿੰਘ

# ਹੋਲਾ

—ਕਵੀ ਰਾਜ

ਫੁਲ ਖਿੜੇ, ਛਿੜੀਆਂ ਖੁਸ਼ਬੋਆਂ, ਪੌਣਾਂ ਨੇ ਲਹਿਰਾਈਆਂ।
ਨਦੀਆਂ ਵਿਚ ਰਵਾਨੀ ਆਈ, ਹੈਨ ਬਹਾਰਾਂ ਆਈਆਂ।
ਪੰਛੀ, ਪਸ਼ੂ, ਵਨਸਪਤ ਮਉਲੀ, ਨਰ ਨਾਰਾਂ ਨੇ ਉਤਸਕ :
ਹੋਲੀ ਖੇਡ, ਰੰਗ ਬਿਖਰਾਏ, ਘਰ ਘਰ ਖੁਸ਼ੀਆਂ ਛਾਈਆਂ।

***

ਪਰ ਇਹ ਖੁਸ਼ੀਆਂ ਕੁਛ ਘੜੀਆਂ ਲਈ, ਮੁੜ ਉਹ ਸੋਗ ਦੁਖਾਵੇਂ
ਰੋਟੀ-ਕਪੜਾ, ਕੰਮ-ਕਾਰ ਨਾ, ਚਿੰਤਾ ਦੇ ਪਰਛਾਵੇਂ
ਕਾਲ ਕਰੂਰ ਖੇਡਦਾ ਹੋਲੀ ਭੁਖ-ਨੰਗ ਲੈ ਸਾਥੀ :
ਕਦੋਂ ਸਤਿਗੁਰੂ ਮਨੁੱਖਤਾ ਦੇ, ਸਿਰ ਤੋਂ ਇਹ ਦੁਖ ਲਾਹਵੇਂ।

***

ਧੱਕਾ-ਮੁੱਕੀ, ਖੋਹਾ-ਮੋਹੀ, ਝੂਠ, ਕਪਟ-ਛਲ ਰੋਖਾ।
ਕਲਿਜੁਗ ਦੀ ਚੁਧਰਾਹਟ ਚੱਲੇ ਹਰ ਕੋਈ ਅੰਦਰੋਂ ਖੋਖਾ।
ਮਾੜੇ ਤੇ ਤਕੜੇ ਦੀ ਜੁੱਤੀ, ਅੱਗ ਈਰਖਾ ਮੱਚੇ :
ਸਾਊ ਉਂਗਲੀ ਮੂੰਹ ਪਾ ਵੇਖੇ, ਸਚਮੁਚ ਸਭ ਥਾਂ ਧੋਖਾ ?

***

ਇਸ ਹੋਲੀ ਦੀ ਲੀਲ੍ਹਾ ਵਿਚੋਂ ਸਤਿਗੁਰ ਆਣ ਬਚਾਓ।
ਸਚ, ਸੁਚ, ਸੰਜਮ, ਸੁਕ੍ਰਿਤ, ਸੇਵਾ ਦੀ ਵਰਖਾ ਵਰਖਾਓ।
ਇਸ ਮਾਨੁਖਤਾ ਦੇ ਬੂਟੇ ਉਤੇ, ਸੱਤੋ ਫੁਲ ਮੁਸਕਾਵਣ :
ਕਲਿਜੁਗ ਦੀ ਥਾਂ ਸਤਿਜੁਗ ਲਾਕੇ ਹੋਲਾ ਰਿਦੇ ਵਸਾਓ।

# ਗ੍ਰਿਹਸਥ ਤੇ ਬ੍ਰਮ੍ਹਚਰਯ ਆਸ਼ਰਮ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਇਕ ਟੇਪ ਰੀਕਾਰਡ ਭਾਸ਼ਣ

ਮੈਂ ਅਜ ਥੋੜੇ ਜਹੇ ਸ਼ਬਦ ਤੁਹਾਨੂੰ ਗ੍ਰਿਹਸਤ ਮਾਮਲੇ ਉਤੇ ਕੁਛ ਅਰਜ ਕਰਨਾ ਚਾਹੁੰਦਾ ਹਾਂ । ੪ ਹਿਸੇ ਸਾਡਿਆਂ ਮਹਾਂ ਪੁਰਸ਼ਾਂ ਨੇ ਸਾਡੀ ਜ਼ਿੰਦਗੀ ਦੇ ਬਣਾਏ ਹਨ । ਪਹਿਲਾ ਹਿਸਾ ਹੈ ਬ੍ਰਹਮ ਚਰਯ। ਬ੍ਰਹਮ-ਚਾਰੀ ਕੈਸਾ ਹੋਵੇ ਜਿਹੜਾ ਜ਼ਬਾਨ ਨਾਲ ਐਸ ਸ਼ਬਦ ਨਾਂ ਕਹੇ ਕ੍ਰੋਧ ਨਾਂ ਆਵੇ ਕਾਮ ਨਾਂ ਜਿੰਨਾ ਨਾਲ ਆਵੇ ਲਾਲਚ ਨਾਂ ਜਿੰਨਾ ਨਾਲ ਪੈਦਾ ਹੋਵੇ। ਕਿਸੇ ਚੀਜ਼ ਨਾਲ ਮੋਹ ਨਾਂ ਪੈਦਾ ਹੋਵੇ । ਕਿਸੇ ਚੀਜ਼ ਦਾ ਲੋਭ ਨਾ ਚਿਤ ਵਿਚ ਆਵੇ। ਪਰ ਦੁਖ ਦੀ ਬਾਤ ਹੈ ਕਿ ਦੂਸਰੇ ਲੋਕ ਜਦੋਂ ਦੇ ਸਾਡੇ ਭਾਰਤ ਵਰਸ਼ ਉਤੇ ਆਕੇ ਹੱਲੇ ਕਰਦੇ ਰਹੇ ਉਹਨਾਂ ਹੱਲਿਆਂ ਦਾ ਨਤੀਜਾ ਇਹ ਹੋਇਆ ਕਿ ਸਾਡੀ ਸਭਿਅਤਾ ਦਾ ਬਹੁਤ ਸਾਰਾ ਨੁਕਸਾਨ ਹੋਇਆ । ਬਹੁਤ ਅਛੇ ਅਛੇ ਆਦਮੀਆਂ ਦੀ ਤਾਂ ਉਨ੍ਹਾਂ ਨੇ ਕੋਸ਼ਸ਼ ਏਹੋ ਕੀਤੀ ਜਿਸ ਤਰ੍ਹਾਂ ਗੁਰੂ ਨਾਨਕ ਦੇਵ ਮਹਾਰਾਜ ਦੇ ਪ੍ਰਾਦੁਰ ਭਾਵ ਤੋਂ ਪਹਿਲੇ ਦਾ ਹਾਲ ਸਾਡੇ ਸੰਤ ਜੀ ਲਿਖਦੇ ਹਨ। ਗਿਆਨੀ ਜੀ ਕਹਿੰਦੇ ਨੇ ਸਯਦ ਸ਼ੇਖ ਮੁਗਲ ਪਠਾਨ ਜ਼ਾਲਮ ਜਬੈ ਭਏ ਬਲਵਾਨ ਹਿੰਦਨ ਕੋ ਦੁਖ ਦਏ ਮਹਾਨੇ ਦੇਵਨ ਕੇ ਮੰਦਰ ਗਿਰਵਾਏ । ਘੋਰ ਨਾਥਯੋ ਔਘੜ ਸਾਧੂ ਪੰਡਤ ਦਤਕੇ ਮੁਮੰਤ ਅਰਮਧੂ ॥ ਮਰਵਾ ਚੀਲਨ ਕੋ ਖਲਵਾਏ ਕੇਚਤ ਕੁਤਿਓ ਸੇ ਪੜਵਾਏ । ਕੇਚਤ ਕਚੇ ਚੰਮ ਮੜ੍ਹਾਵੇ, ਕੇਚਿਤ ਮੇਥੇਂ ਠੋਕ ਸੁਕਾਣੇ । ਜਿਸ ਜਗ੍ਹਾ ਸੋ ਮੇਜੀ ਨਾਂ।

ਮੁਸਲਮਾਨ ਨੇ ਬਹੁਤ ਚੀਜ਼ਾਂ ਐਸੀਆਂ ਕੀਤੀਆਂ ਕਿ ਜਿਸ ਦੇ ਨਾਲ ਧਰਮ ਨੂੰ ਨੁਕਸਾਨ ਪਹੁੰਚਾਇਆ, ਜੋ ਜੜ੍ਹਾਂ ਦਰਖਤ ਦੀਆਂ ਦੇ ਵਿਚ ਕੋਈ ਐਸੀ ਚੀਜ਼ ਪੈ ਜਾਵੇ ਉਹ ਜੜ੍ਹਾਂ ਦਰਖਤ ਦੀਆਂ ਥੋਦੀਆਂ ਹੋ ਜਾਣ ਤਾਂ ਪਤੇ ਫਲ ਸਭ ਕੁਛ ਸੁਕਣ ਲਗ ਪੈਂਦੇ ਹਨ। ਇਸੇ ਤਰ੍ਹਾਂ ਮਨੁਖ ਦਾ ਧਰਮ ਹੈ ਜੜ੍ਹ । ਸਾਰਕਤਾ-ਵਲੀ ਛੋਟਾ ਜਿਹਾ ਪੁਸਤਕ ਹੈ ਉਨ੍ਹਾਂ ਨੇ ਲਿਖਿਐ ਧਰਮ ਸਰਬ ਸੁਖ ਖਾਨ ਜਾਨ ਸਭ ਕੋ ਹਿਤਕਾਰੀ । ਧਰਮ ਧਰੇ ਬੁਧੀਵਾਨ ਨਿਰੰਤਰ ਚਿਤ ਮਝਾਰੀ । ਔਰ ਧਰਮ ਐਸੀ ਚੀਜ਼ ਹੈ ਜਿਸ ਦੇ ਵਾਸਤੇ ਸਾਡਿਆਂ ਸਤਿਗੁਰਾਂ ਨੇ ਗੁਰੂ ਅਰਜਨ ਦੇਵ ਮਹਾਰਾਜ ਨੇ ਕਚੇ ਚੰਮ ਵਿਚ ਮੜਨਾਂ ਨਾਂ ਗਊ ਦੇ ਵਿਚ ਮੰਨਿਆ ਸਰੀਰ ਛਡ ਦਿਤਾ ਧਰਮ ਦੀ ਮਹਤਤਾ ਨੂੰ ਧਰਮ ਨੂੰ ਉਹ ਜਾਣਦੇ ਸਨ। ਸਾਡੇ ਪੁਰਾਤਨ ਆਦਮੀ ਜਾਣਦੇ ਸਨ, ਉਹ ਛੋਟਾ ਜਿਹਾ ਬਾਲਕ ਹਕੀਕਤ ਰਾਇ ਧਰਮ ਨੂੰ ਜਾਣਦਾ ਸੀ ਉਸ ਨੇ ਸਰੀਰ ਦੇ ਦਿਤਾ ਧਰਮ ਨਾ ਦਿਤਾ । ਗੁਰੂ ਗੋਬਿੰਦ ਸਿੰਘ ਸਾਹਿਬ ਆਪਣੀ ਕਲਮ ਨਾਲ ਬਚਿਤ੍ਰ ਨਾਟਕ ਵਿਚ ਜਿਥੇ ਗੁਰੂ ਤੇਗ ਬਹਾਦਰ ਦਾ ਬਲੀ ਦਾਨ ਹੈ ਉਥੇ ਲਿਖਦੇ ਹਨ। ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ ॥ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ । ਧਰਮ ਹੇਤ ਸਾਕਾ ਜਿਨ ਕੀਆ । ਪੈਸੇ ਦੇ ਵਾਸਤੇ ਨਹੀਂ ਆਪਣੇ ਬਚਿਆਂ ਵਾਸਤੇ ਨਹੀਂ ਜੈਦਾਦ ਵਾਸਤੇ ਨਹੀਂ। ਧਰਮ ਹੇਤ ਸਾਕਾ ਜਿਨ ਕੀਆ । ਸੀਸ ਦੀਆ ਪਰ ਸਿਰਰ ਨਾ ਦੀਆ।

ਤਿਲਕ ਜੰਞੂ ਰਾਖਾ ਪ੍ਰਭ ਤਾਕਾ, ਕੀਨੋ ਬਡੋ ਕਲੂ ਮੈਂ ਸਾਕਾ—ਜੰਞੂ ਤਿਲਕ ਦੀ ਰਾਖੀ ਵਾਸਤੇ ਕਿਉਂਕਿ ਜ਼ਾਲਮ ਜ਼ੁਲਮ ਨਾਲ ਮਜ਼੍ਹਬ ਤਬਦੀਲ ਕਰਦਾ ਸੀ—ਔਰ ਆਪ ਕਦੇ ਕਦੇ ਜਦੋਂ ਗੁਰੂ ਸਾਹਿਬ ਲਿਖਦੇ ਹਨ—ਸਗਲ ਜਗਤ ਮੋਂ ਖਾਲਸਾ ਪੰਥ ਗਾਜੈ—ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ—ਹਿੰਦੂ ਧਰਮ ਤੇ ਖਾਲਸਾ ਦੋ ਚੀਜ਼ਾਂ ਨਹੀਂ—ਲੇਕਿਨ ਅੰਗਰੇਜ਼ ਜਾਂਦਾ ਜਾਂਦਾ ਇਕ ਵਿਥ ਕਰ ਗਿਆ ਜੀਹਦੇ ਨਾਲ ਹਿੰਦੂ ਤੇ ਸਿਖ ਏਡੇ ਏਡੇ ਦੂਰ ਦੂਰ ਨਾ ਇਹਨਾਂ ਨੂੰ ਕੋਈ

ਸਮਝ ਰਹੀਂ—ਉਹ ਮੈਂ ਜੇਹੜੀ ਪਹਿਲੀ ਅਵੱਗਿਆ ਕੀਤੀ ਸੀ ਕਿ ਧਾਰਮਕ ਪੁਰਸ਼ ਜੇਹੜੇ ਸਾਡੇ ਸਨ—ਉਹਨਾਂ ਨੂੰ ਚੁਗ ਚੁਗ ਕੇ ਉਹਨਾਂ ਦੀ ਹਤਿਆ ਕੀਤੀ। ਗੁਰੂ ਤੇਗ ਬਹਾਦਰ ਦਾ ਕੀ ਕਸੂਰ ਸੀ—ਪਰ ਉਨ੍ਹਾਂ ਸਮਝਿਆ ਕਿ ਅਗਰ ਇਹ ਆਦਮੀ ਇਸ ਤਰ੍ਹਾਂ ਲੋਕਾਂ ਨੂੰ ਉਪਦੇਸ਼ ਦਿੰਦੇ ਰਹਿਣਗੇ ਤਾਂ ਧਰਮ ਜਿਉਂਦਾ ਰਹੇਗਾ— ਔਰ ਜਿਤਨਾ ਚਿਰ ਧਰਮ ਜਿਉਂਦਾ ਹੈ ਸਭ ਕੁਛ ਉਸਦੇ ਪਿਛੇ ਹੈ—ਤਾਂ ਧਾਰਮਕ ਪੁਰਸ਼ ਬਹੁਤ ਕਮ ਰੈਹ ਗਏ। ੨੫ ਸਾਲ ਦੀ ਉਮਰ ਤਕ ਮਾਲਸ਼ ਨਹੀਂ ਕਰਨੀ ਕਿਉਂਕਿ ਚਮਕ ਨਾ ਆਵੇ ਸਰੀਰ ਵਿਚ। ਖਾਵੇ ਬੇਸ਼ਕ ਲੜਕਾ। ਬੇਸ਼ਕ ਕਸਰਤ ਕਰੇ—ਗਤਕਾ ਖੇਡੇ, ਘੁਲੇ, ਲੇਕਿਨ ਮਾਲਸ਼ ਨਾ ਕਰੇ— ਕਦੇ ਇਹ ਨਾ ਹੋਵੇ ਬਈ ਪਿੰਡਾ ਚਮਕਦਾ ਕੋਈ ਦੇਖੇ ਇਹਦੇ ਵਲ। ਬ੍ਰਹਮ ਚਰਜ ਦੇ ਨਿਯਮ ਅਜ ਤਾਂ ਇਹ ਗੱਲ ਕੀ ਕਰਨੀ ਹੈ—ਲੋਕਾਂ ਨੂੰ ਤਾਂ ਹੁਣ ਤਾਂ ਇਕ ਮਖੌਲ ਬਣ ਗਿਆ ਹੈ—ਸਾਡੇ ਕੋਲ ਅਗੇ ਪਰ ਜਿਤਨਾ ਚਿਰ ਉਸੇ ਹਿੰਦੁਸਤਾਨ ਵਿਚ ਉਸੇ ਭਾਰਤ ਵਰਸ਼ ਦੀ ਸਭਿਅਤਾ ਨੂੰ ਅਸੀਂ ਨਾ ਅਪਣਾਵਾਂਗੇ—ਉਨ੍ਹਾਂ ਚਿਰ ਕਦੇ ਵੀ ਅਮਨ ਔਰ ਸ਼ਾਂਤੀ ਨਹੀਂ ਹੋ ਸਕਦੀ ਭਾਵੇਂ ਕੋਈ ਕੁਛ ਕਰੇ। ਕਿਉਂਕਿ ਧਰਮ ਨੇ ਇਹ ਗੱਲ ਦਸਣੀ ਹੈ— ਧਰਮ ਤੋਂ ਇਹ ਪਤਾ ਲਗਣਾ ਹੈ ਕਿ ਕਿਸੇ ਦੀ ਚੀਜ਼ ਨਾ ਛੇੜੋ। ਬਗਾਨੀ ਅੰਸ ਦਾ ਤਿਆਗ ਕਰੋ ਤਾਂ ਫਿਰ ਕਿਉਂ ਰੌਲਾ ਪਊ—ਜਦੋਂ ਮੇਰੇ ਚਿਤ ਵਿਚ ਕੋਈ ਚੀਜ਼ ਹੀ ਨਹੀਂ ਕਿ ਮੈਂ ਕਿਸੇ ਦੀ ਚੀਜ਼ ਛੇੜਨੀ ਹੈ। ਜੇ ਸਾਰਿਆਂ ਨੂੰ ਏਹੋ ਗਿਆਨ ਹੋ ਜਾਵੇ ਕੋਈ ਨਾ ਛੇੜੇ। ਆਪੋ ਆਪਣੇ ਥਾਂ ਖੜੇ ਕਰਨ। ਕਿਉਂ ਕਿਸੇ ਦੀ ਕੀ ਜ਼ਰੂਰਤ ਹੈ, ਕੀ ਐਟਮ ਬੰਬਾਂ ਦੀ ਜ਼ਰੂਰਤ ਹੈ, ਹਾਈ ਡਰੋਜਨ ਦੀ ਕਿਆ ਲੋੜ ਹੈ, ਸਾਰੇ ਇਕੋ ਵੇਰ ਸਮੁੰਦਰ 'ਚ ਸੁਟੇ ਜਾਣ— ਧਰਮ ਉਤੇ ਖੜੇ ਹੋ ਜਾਣ, ਧਰਮ ਨੂੰ ਗੇਰਿਆ ਗਿਆ, ਔਰ ਧਾਰਮਕ ਪੁਰਸ਼ਾਂ ਨੂੰ ਗੇਰਿਆ ਗਿਆ, ਇਸੇ ਵਾਸਤੇ ਸਤਿਗੁਰੂ ਅਕਾਲ ਪੁਰਖ ਕਿਸੇ ਰੂਪ 'ਚ ਅਵਤਾਰ ਮੰਨ ਕੇ ਕ੍ਰਿਸ਼ਨ ਮਹਾਰਾਜ ਰਾਮ ਚੰਦਰ ਮਹਾਰਾਜ ਕੁਛ ਮੰਨ ਲਉ, ਸ਼ੰਕਰ ਜੀ ਮਹਾਰਾਜ ਕੋਈ ਰੂਪ ਉਹ ਧਾਰ ਕੇ ਆਏ। ਸਤਿਗੁਰੂ ਨਾਨਕ ਦੇਵ ਸਤਿਗੁਰੂ ਰਾਮ ਸਿੰਘ ਗੁਰੂ ਗੋਬਿੰਦ ਸਿੰਘ ਕਿਸੇ ਰੂਪ 'ਚ ਉਹ ਆਏ, ਉਹਨਾਂ ਨੇ ਆਕੇ ਹੋਰ ਕੁਛ ਨਹੀਂ ਕੀਤਾ। 'ਧੌਲ ਧਰਮ ਪੁਕਾਰੈ ਥਰਾ ਹੇਠ ਖੜੋਆ' ਭਾਈ ਗੁਰਦਾਸ ਜੀ ਕਹਿੰਦੇ ਨੇ— ਕੋਇ ਨਾ ਥੰਮੇ ਸਾਧ ਬਿਨ— ਸਾਧ ਨ ਦਿੱਸੇ ਜਗ ਵਿਚ ਕੋਆ—ਸਾਧ ਨਾਮ ਨਿਰਮਲ ਜਾਕੇ ਕਰਮ—ਜਿਹਦੇ ਕਰਮਾਂ ਵਿਚ ਮੈਲ ਨਹੀਂ ਉਹ ਸਾਧ ਹੈ ਨ ਭਗਵੇਂ ਵਾਲਾ, ਨਾ ਚਿਟਿਆਂ ਵਾਲਾ ਨਾ ਕਿਰਪਾਨ ਵਾਲਾ; ਇਥੇ ਰੌਲਾ ਈ ਨਹਾਂ। ਪਹਿਲਾ ਹਿਸਾ ਸੀ ਇਸ ਦਾ ਕਿ ਬ੍ਰਹਮਚਾਰੀ ਹੋਏ—ਪਰ ਇਹ ਬਣੇ ਬ੍ਰਹਮਚਾਰੀ ਕਿਸ ਤਰ੍ਹਾਂ? ਇਹਨੂੰ ਬਣਾਵੇ ਕੌਣ? ਇਹਨੂੰ ਸਿਖਿਆ ਕਿਥੋਂ ਮਿਲੇ? ਕਿਥੇ ਸਨ ਉਹ ਸਾਡੀਆਂ ਮਾਤਾ ਮਦਾਲਸਾ ਜੈਸੀਆਂ ਜਿਨ੍ਹਾਂ ਨੇ ਆਪਣੇ ਪੁਤਰਾਂ ਨੂੰ ਜੰਮਦਿਆਂ ਤੋਂ ਹੀ ਐਸਾ ਉਪਦੇਸ਼ ਦਿਤਾ ਕਿ ਤੂੰ ਸੁਧੋ ਹੈਂ ਤੂ ਬੁਧ ਹੈਂ ਇਹ ਆਇਆ ਹੈ ਜਗਤ ਜੇਹੜਾ ਹੈ ਤੂੰ ਛਡ ਦੇ ਇਸ ਨੂੰ। ਜਿਦਣ ਬੱਚੇ ਨੇ ਜੁਆਨ ਹੋਣਾ ਮਾਈ ਦੇ ਇਸ ਉਪਦੇਸ਼ ਤੇ ਉਹਨੇ ਬਾਣੇ ਨੂੰ ਚਲੇ ਜਾਣਾਂ। ਅਖੀਰ ਤੇ ਰਾਜੇ ਨੇ ਆਖਿਆ ਬਈ ਕਰਮਾਂ ਵਾਲੀਏ ਇਹ ਸਾਰਾ ਰਾਜ ਭਾਗ ਜਾਏਗਾ ਤੂੰ ਇਸ ਨੂੰ ਕੁਝ ਥੋੜ੍ਹਾ ਜਿਹਾ ਵਿਹਾਰਕ ਰਹਿਣ ਦੇ। ਏਸਨੇ ਲਿਖਕੇ ਇਹੋ ਹੀ ਚੀਜ਼ ਸੁਧੋ ਸੀ ਬੁਧੋ ਸੀ ਜਗਤ ਮਾਇਆ ਪਰਵਰਤਨੋ ਸੀ। ਤੇ ਉਸਨੇ ਆਖਿਆ ਕਿ ਕਾਕਾ ਜੇ ਤੈਨੂੰ ਅਤੀ ਦੁਖ ਹੋਵੇ ਡੌਲੇ ਨਾਲ ਤਵੀਤ ਬਣਾਕੇ ਬੰਨ੍ਹ ਦਿਤਾ, ਜੇ ਤੈਨੂੰ ਅਤੀ ਦੁਖ ਹੋਵੇ ਤਾਂ ਇਹਨੂੰ ਓਦੋਂ ਖੋਲ੍ਹਕੇ ਪੜ੍ਹ ਲਈਂ। ਉਹ ਰਾਜ ਕਰਦਾ ਰਿਹਾ, ਜ਼ਿਆਦਾ ਤਕਲੀਫ ਆਈ। ਤਵੀਤ ਖੋਲ੍ਹਕੇ ਦੇਖਿਆ ਛਡ ਕੇ ਕਹਿੰਦਾ—ਲੈ ਭਾਈਆ ਮੈਨੂੰ ਤਾਂ ਲੋੜ ਹੀ ਕਾਸੇ ਦੀ ਨਹੀਂ। ਗੁਰੂ ਸਾਹਿਬ ਨੇ ਭੀ ਬਾਣੀ ਵਿਚ ਕਿਹਾ ਕਿ

ਤੂਮ ਕਉ ਦੁਖ ਨਹੀਂ ਭਾਈ ਮੀਤ।' ਉਹ ਮਹਾਂ ਪੁਰਸ਼ ਇਹ ਸਾਡੀਆਂ ਮਾਤਾ ਉਹ ਗਾਰਗੀ ਜੈਸੀਆਂ, ਮਾਤਾ ਅਨਸੂਆ ਜੈਸੀਆਂ ਮਾਤਾ, ਤਪਦੇ ਬਲ ਵਾਲੀਆਂ ਉਹ ਮਾਤਾ ਕਿਆ ਕੋਸ਼ਕੀ ਸੀ। ਨਾ ਉਸ ਦਾ ਜਿਨ੍ਹੇ ਸੂਰਜ ਨਹੀਂ ਸੀ ਚੜ੍ਹਨ ਦਿਤਾ। ਉਹ ਮਾਤਾ ਜਿਨ੍ਹਾਂ 'ਚ ਇਹ ਤਾਕਤ ਸੀ। ਉਹਨਾਂ ਆਖਿਆ ਮੇਰਾ ਪਤੀ ਸੂਰਜ ਚੜ੍ਹਦੇ ਨੂੰ ਮਰ ਜਾਣਾ, ਉਸ ਆਖਿਆ ਮੈਂ ਸੂਰਜ ਹੀ ਨਹੀਂ ਚੜ੍ਹਨ ਦੇਣਾ। ਸ੍ਰਿਸ਼ਟੀ ਤੇ ਹਨੇਰਾ ਹੋ ਗਿਆ। ਸਾਡੀਓ ਬੀਬੀਓ ਮਾਈਓ ਭੈਣੋ ਤੁਸੀਂ ਭੀ ਓਹੋ ਜਿਹੀਆਂ ਹੀ ਬਣ ਸਕਦੀਆਂ ਹੋ ਅਗਰ ਤੁਸੀਂ ਆਪਣੇ ਆਚਰਨ ਨੂੰ ਉੱਚਾ ਕਰੋ। ਜੇ ਹਾਲਾਂ ਰਾਵਣ ਸੀਤਾ ਨੂੰ ਚੁਕ ਕੇ ਲਿਜਾ ਸਕਦਾ ਹੈ ਸਤ ਨਹੀਂ ਭੰਗ ਕਰ ਸਕਦਾ ਉਸ ਦੇ ਬਲ ਦਾ ਸਤ ਸੀ—ਉਥੇ ਆਕੇ ਉਸ ਦੇ ਤਪ ਦੇ ਅਗੇ ਉਹ ਗੱਲ ਨਹੀਂ ਸੀ ਕਰ ਸਕਦਾ।

## ਦੂਸਰਾ ਹਿੱਸਾ

੨੫ ਸਾਲ ਦੀ ਉਮਰ ਤਕ ਬੱਚਿਆਂ ਨੇ ਆਸ਼ਰਮ ਵਿਚ ਪੜ੍ਹਨਾ। ਪੜ੍ਹਨਾ ਕਿਨ੍ਹਾਂ ਕੋਲ ਓਹ ਹੈ ਚੌਥੇ ਦਰਜੇ ਦੇ ਆਦਮੀ ਸਾਡਾ ਇਕ ਹਿਸਾ ਪਹਿਲਾ ਬ੍ਰਹਮਚਾਰੀ ਦਾ ਜਿਹਦੇ ਵਿਚ ਏਹਦਾ ਸਰੀਰ ਬਣ ਜਾਏ, ੨੫ ਸਾਲ ਦੀ ਉਮਰ ਤਕ ਅਜ ਗਿਣਦੇ ਹਾਂ। ੨੩-੨੪ ਦਾ ਹੋ ਜਾਵੇ ਹੱਡ ਜਿਦਣ ਨੂੰ ਪਕੇ ਹੋ ਜਾਣ। ਇਹਨਾਂ ਲਈ ੧੨ ਵਰ੍ਹਿਆਂ ਦੇ ਨੂੰ ਹੀ.....। ਪਹਿਲਾਂ ਅਵਲ ਤਾਂ ਵਡਿਆਂ ਆਦਮੀਆਂ ਦੇ ਤਾਂ ਲੜਕੇ ਹੁਣ ਜੰਮਦੇ ਨੇ ਓਦਣ ਹੀ ਉਨ੍ਹਾਂ ਦੇ ਮੂੰਹ ੨ ਲੋਕ ਛੁਹਾਰੇ ਲੈਣ ਚਲੇ ਜਾਂਦੇ ਨੇ। ਉਹਨੂੰ ਵੀ ਖਿਆਲ ਹੁੰਦਾ—ਮੇਰਾ ਵਿਆਹ ਹੋਣੈ ਫਲਾਣੇ ਦੀ ਧੀ ਨਾਲ। ਉਹ ਕਿਹੋ ਜਿਹੀ ਹੈ ਉਹਦੀ ਕੀ ਗੱਲ ਕਰਾਂ, ਪਹਿਲਾਂ ਹੀ ਆਪਣੇ ਵਕਤ ਤੋਂ ਪਹਿਲਾਂ ਹੀ ਉਹਨਾਂ ਦਾ ਨਾਸ ਹੋ ਜਾਂਦਾ ਹੈ। ਲੜਕੀਆਂ ਦਾ ਵੀ ਏਸ ਤਰਾਂ ਹੋ ਜਾਂਦਾ ਹੈ। ਹੁਣ ਤੁਸੀਂ ਦੇਖ ਲੌ ਮੈਨੂੰ ਦੁਖ ਲਗਦਾ ਹੈ ਕਿ ਜਦੋਂ ਮੈਂ ਜੁਆਨ ਲੜਕੀਆਂ ਲੜ-ਕਿਆਂ ਨੂੰ ਦੇਖਦਾ ਹਾਂ। ੧੦ ਸਾਲ ਤੋਂ ਉਤੇ ਅਤੇ ਵੀਹ ਸਾਲ ਤੋਂ ਅੰਦਰ ਤਾਂ ਚਿਹਰੇ ਤੇ ਲਾਲੀ ਨਹੀਂ ਦਿਸਦੀ। ਕੋਈ ਰੰਗ ਲਾ ਕੇ ਭਾਵੇਂ ਕਰ ਲਵੇ ਰੰਗ ਲਾਵੇ ਪਰ ਲਾਲੀ ਨਹੀਂ ਰਹਿ ਗਈ। ਗੁਰੂ ਜੀ ਨੇ ਲਿਖਿਆ ਹੈ 'ਕਾਮ ਕਰੋਧ ਕਾਇਆ ਕੋ ਗਾਲੇ, ਜਿਉਂ ਕੰਚਨ ਸੁਹਾਗਾ ਢਾਲੈ' ਕਾਮ ਔਰ ਕਰੋਧ ਦੋ ਚੀਜ਼ਾਂ ਸਰੀਰ ਨੂੰ ਗਾਲਦੀਆਂ ਨੇ। ਜਿਸ ਤਰ੍ਹਾਂ ਸੁਹਾਗੇ ਨੂੰ ਪਾਈਐ ਨਾ ਜਿੰਨਾਂ ਚਿਰ ਭਾਵੇਂ ਕਿੰਨੀ ਅਗ ਦੇਈ ਜਾਈਏ ਸੋਨੇ ਨੂੰ ਜੇ ਉਤੇ ਸੁਹਾਗਾ ਪਾਈਏ ਢਲ ਜਾਂਦਾ ਹੈ। ਬ੍ਰਹਮਚਾਰੀ ਬਣੇ ਪੰਝੀ

ਅਸੀਂ ਸਾਲ, ਫਿਰ ਉਹ ਗ੍ਰਿਹਸਤੀ ਬਣੇ। ਗ੍ਰਿਹਸਤ ਧਰਮ ਦੀ ਕੋਈ ਸਿਖਿਆ ਨਹੀਂ ਅੱਜ ਦਿੰਦਾ। ਗ੍ਰਿਹਸਤ ਧਰਮ ਕਿਆ ਚੀਜ਼ ਹੈ! ਗ੍ਰਿਹਸਤੀ ਕਿਸਦਾ ਨਾਮ ਹੈ? ਫੇਰ ਜਦੋਂ ਪੰਜੀ ਸਾਲ ਪੰਜਾਹ ਸਾਲ ਦਾ ਹੋ ਗਿਆ, ਬੱਚਾ ਵੀਹ ਬਾਈ ਸਾਲ ਦਾ ਹੋ ਗਿਆ, ਛੱਡ ਕੇ ਬਾਣ-ਪ੍ਰਸਤ ਹੋ ਗਏ। ਮਾਂ ਪਿਉ ਦੋਨੋਂ ਹੀ ਨਿਕਲ ਗਏ ਬਾਹਰ। ਤੀਰਥਾਂ ਦਾ ਭਰਮਣ ਕੀਤਾ। ਦੇਸ ਦਸਾਂਤਰ ਦੇਖੋ, ਸਾਰੀ ਦੁਨੀਆਂ ਦੇਖੀ ਕਿ ਕਿਆ 'ਸ੍ਰਿਸ਼ਟੀ' 'ਚ ਹੈ? ਜਿਦਣ ਉਹ ਪੰਜਤਰ ਸਾਲ ਦਾ ਹੋ ਗਿਆ ਤਿੰਨ ਅਵਸਥਾ ਭੋਗਕੇ ਫੇਰ ਉਹ ਬਣਿਆ ਸਾਧੂ! ਸਨਿਆਸੀ ਕਹਿ ਲੋ! ਸਿਖ ਕਹਿ ਲੌ! ਕੁਝ ਕਹਿ ਲੋ! ਉਹ ਬੈਠਾ ਆ ਕੇ ਫਿਰ ਇਕ ਡੇਰੇ ਵਿਚ, ਧਰਮਸਾਲਾ 'ਚ ਜਾਂ ਗੁਰਦੁਆਰੇ 'ਚ ਜਾਂ ਮਸੀਤ ਕੁਛ ਕਹੋ। ਜਿਸ ਆਦਮੀ ਨੂੰ ਪੰਜਤਰ ਸਾਲ ਦੀ ਉਮਰ ਦਾ ਆਪਣਾ ਤਜਰਬਾ ਹੈ ਔਰ ਉਸਦੀ ਉਮਰ ਬਿਰਧ ਹੋ ਗਈ ਹੈ। ਉਹ ਤੁਰਦਾ ਹੌਲੀ ਹੈ, ਉਹ ਗੱਲ ਹੌਲੀ ਕਰਦੈ। ਉਸ ਨੇ ਬੜਾ ਕੁਛ ਦੇਖਿਆ ਹੈ। ਉਹਨੂੰ ਪਤਾ ਹੈ ਕਿ ਔਹ ਕੰਮ ਮਾੜ ਹਨ। ਜਿਹੜੇ ਬੱਚੇ ਉਹਦੇ ਕੋਲ ਬੈਠਣ, ਬੱਚੇ ਦਾ ਕੰਮ ਹੈ। ਹਿੱਤ ਉਪਦੇਸ਼ ਵਿਚ ਲਿਖਿਆ ਹੈ—ਕਿ 'ਯਤਯ ਨਵੇਂ ਭਾਜਨੇ ਲਗਨੇ ਸੰਸਕਾਰੋ ਨਾ ਅਸਥ ਭਵੇਤਥ' ਜਿਸ ਤਰ੍ਹਾਂ ਕੱਚ,

ਮਿੱਟੀ ਦਾ ਭਾਂਡਾ ਘੁਮਿਆਰ ਉਹਦੇ ਤੇ ਲੀਕਾਂ ਖਿੱਚ ਦਿੰਦਾ ਹੈ, ਆਵੀ 'ਚ ਪੈਣ ਤੋਂ ਪਹਿਲਾਂ ਅਤੇ ਫਿਰ ਉਹ ਆਵੀ 'ਚ ਜਦੋਂ ਜਾ ਪਵੇ ਲੀਕਾਂ ਨਹੀਂ ਮਿਟਦੀਆਂ ਮਿਟਦੀਆਂ। ਏਸੇ ਤਰ੍ਹਾਂ ਹੀ ਬੱਚੇ ਨੂੰ ਜੋ ਮਾਂ ਪਿਉ ਦੀ ਹਰਕਤ, ਜੋ ਪੜ੍ਹਾਉਣ ਵਾਲਿਆਂ ਦੀ ਹਰਕਤ, ਜੋ ਲੋਕਾਂ ਦੀ ਹਰਕਤ ਬੱਚਾ ਵੇਖਦਾ ਹੈ ਉਹੋ ਜਿਹਾ ਹੋ ਜਾਂਦਾ ਹੈ। ਹੁਣ ਸਾਡਾ ਮੁਲਕ ਕੈਸਾ ਸੀ। ਜੀਹਦੇ ਵਿਚ ਐਸੇ ਸਾਧੂ ਸਨ ਕਿ ਜਦੋਂ ਬਣਾਂ ਵਿਚ ਚਲੇ ਜਾਂਦੇ ਸੀ। ਅੱਜ ਵਾਲਾ ਇਹ ਹਾਲ ਨਹੀਂ ਸੀ। ਜਿਵੇਂ ਉਹ ਸਿਗਰਟਾਂ ਵੀ ਪੀਂਦੇ ਫਿਰਦੇ ਸਿਨਮੇ ਵੀ ਦੇਖਦੇ ਫਿਰਨ। ਹਾਲਾਤ ਇਥੇ ਵੀ ਨਹੀਂ ਅਛਾ ਰਿਹਾ। ਤਾਂ ਬੱਚੇ ਰਿਖੀ-ਆਸ਼ਰਮਾ ਵਿਚ, ਜਿਥੇ ਰਹਿੰਦੇ ਸੀ ਮਹਾਂ ਪੁਰਖ, ਵਿਸ਼ਿਸ਼ਟ ਜੀ ਜੈਸੇ, ਦੁਰਬਾਸ਼ਾ ਜੀ ਜੈਸੇ, ਪੁਰਾਣੇ ਸਾਧੂ, ਪੰਜੂ-ਤਰ ਸਾਲ ਦੀ ਉਮਰ ਦੇ ਉਨ੍ਹਾਂ ਨੇ ਉਠਣਾ, ਆਪਣਾ ਕਰਮ ਧਰਮ ਕਰਨਾ, ਬੱਚੇ ਉਹਨਾਂ ਨੂੰ ਦੇਖਕੇ ਇਸ਼ਨਾਨ ਕਰਨਾ, ਨਾਮ ਜਪਣਾ, ਬਾਣੀ ਪੜ੍ਹਣੀ, ਉਨ੍ਹਾਂ ਤੋਂ ਸਿਖਿਆ ਇਹੋ ਮਿਲਣੀ ਬਈ ਇਹ ਸਭ ਝੂਠ ਹੈ। ਇਹ ਬੁਰੀਆਂ ਚੀਜ਼ਾਂ ਹਨ —'ਫਰੀਦਾ ਇਹ ਵਿਸ਼ ਗੰਦਲਾਂ ਭਰੀਆਂ ਖੰਡ ਲਿਵਾੜ।' ਇਹ ਖੰਡ ਨਾਲ ਲਿਬੜੀਆਂ ਸ਼ੂਗਰ-ਕੋਟਿਡ ਹੋਈਆਂ ਹੈ ਉਤੋਂ ਮਿਠੀ ਲਗਦੀ ਹੈ ਵਿਚੋਂ ਬੜੀ ਕੌੜੀ ਹੈ। ਉਨ੍ਹਾਂ ਨੂੰ ਇਹ ਗਿਆਨ ਹੁੰਦਾ ਸੀ, ਉਸ ਗਿਆਨ ਦਾ ਨਤੀਜਾ ਕੀ ਹੁੰਦਾ ਸੀ ਕਿ ਜਿਨ੍ਹਾਂ ਚੀਜ਼ਾਂ ਨੂੰ ਅੱਜ ਅਸੀਂ, ਚੰਗੀਆਂ ਕਰਕੇ ਮੰਨਦੇ ਹਾਂ ਇਹਨਾਂ ਨੂੰ ਉਹ ਬੁਰੀਆਂ ਜਾਣਦੇ ਸੀ। ਔਰ ਏਸ ਬੁਰੀਆਂ ਜਾਨਣ ਦੇ ਨਤੀਜੇ ਤੋਂ ਉਨ੍ਹਾਂ ਨੂੰ ਇਹ ਪਤਾ ਹੀ ਨਹੀਂ ਸੀ ਹੁੰਦਾ ਕਿ ਵਿਆਹ ਕੀ ਹੈ? ਉਨ੍ਹਾਂ ਨੂੰ ਨਹੀਂ ਸੀ ਪਤਾ ਕਿ ਇਸਤ੍ਰੀ ਕਿਆ ਚੀਜ਼ ਹੈ? ਜਿਸ ਦਿਨ ਉਹ ਪੰਝੀ ਸਾਲ ਦੇ ਹੋ ਜਾਂਦੇ, ਫਿਰ ਉਹੀ ਮਹਾਤਮਾਂ ਪਿਛਲੇ ਸਾਲ ਛੇ (੬) ਮਹੀਨੇ ਵਿਚ ਉਹਨਾਂ ਹੀ ਬੱਚਿਆਂ ਨੂੰ ਆਸ਼੍ਰਮ ਵਿਚ ਸਿਖਿਆ ਦਿੰਦੇ ਗ੍ਰਿਹਸਤ ਧਰਮ ਦੀ। ਕਿ ਗ੍ਰਿਹ-ਸਤ ਧਰਮ ਕੈਸੀ ਚੀਜ਼ ਹੈ? ਗ੍ਰਿਹ-ਸਤ ਧਰਮ ਵਿਚ ਕਿਸ ਤਰ੍ਹਾਂ ਸੰਗ ਆਪਣੀ ਇਸਤ੍ਰੀ ਨਾਲ ਕਰਨਾ ਹੈ, ਗ੍ਰਿਹਸਤ-ਧਰਮ ਵਿਚ ਕੀ ਖਾਣਾ ਹੈ, ਕਿਸ ਵਕਤ ਦਾ ਸੰਗ ਹੋਣਾ ਚਾਹੀਦਾ ਹੈ। ਕਿਸ ਤਰ੍ਹਾਂ ਦੀ ਔਲਾਦ ਪੈਦਾ ਕਰਨੀ ਹੈ। ਫਿਰ ਉਹ ਮਾਈਆਂ ਨੂੰ ਵੀ ਸਿਖਿਆ ਮਿਲਦੀ ਸੀ। ਪੜ੍ਹਕੇ ਦੇਖੋ ਕਿ ਮਾਤਾ ਕੁੰਨਤੀ ਜੀ ਜਿਸ ਅੰਦਰ ਰਹਿੰਦੇ ਸਨ, ਜਦੋਂ ਬੱਚੇ ਪੈਦਾ ਹੋਣ ਵਾਲੇ ਸਨ ਜਾਂ ਸੂਰਮਿਆਂ ਦੀਆਂ ਤਸਵੀਰਾਂ ਸਨ, ਰਿਖੀਆਂ ਦੀਆਂ ਜਾਂ ਉਥੇ ਸ਼ਸ਼ਤਰ ਸਨ। ਹੁਣ ਜੀਹਦੇ ਅਗੇ ਅੱਜ ਸਿਨਮੇ ਜਾਂਦੀ ਹੈ, ਜੀਹਦੇ ਅੱਜ ਪੇਟ ਵਿਚ ਬੱਚਾ, ਜਿਹੜਾ ਉਥੇ ਕੁਛ ਦੇਖਦਾ ਹੈ ਬੱਚੇ ਜੰਮਦਿਆਂ ਉਹੋ ਹੀ ਕੰਮ ਸ਼ੁਰੂ ਕਰਨ। ਉਹ ਸੂਰਮੇ ਬੱਚੇ ਪੈਦਾ ਹੁੰਦੇ। ਦੇਖੋ ਕਿਤਨੀ ਵਡੀ ਸਾਡੇ ਮੁਲਕ ਦੀ ਕੁਰਬਾਨੀ ਹੈ। ਕਿਸ ਤਰ੍ਹਾਂ ਉਨ੍ਹਾਂ ਲੋਕਾਂ ਨੇ ਕੁਛ ਕੀਤਾ। ਅਰਜਨ ਜਿਸ ਵੇਲੇ ਤੀਰ ਦੀ ਵਿਦਿਆ ਬਾਣਾ ਦੀ ਸਿੱਖਣ ਲਗਿਆ ਤਾਂ ਉਸਨੂੰ ਉਪਦੇਸ਼ ਮਿਲਿਆ, (ਵਿਆ-ਹਿਆ ਹੋਇਆ ਸੀ।) ਕਿ ਤੂੰ ਇਕ ਸਾਲ ਭਰ ਆਪਣੀ ਇਸਤ੍ਰੀ ਦੇ ਪੱਲ੍ਹੇ-ਨਾਲ ਪੱਲਾ ਗੰਢ ਕੇ ਇਕ ਇਕ ਕਪੜੇ ਵਿਚ ਰਹਿਣੈ। ਔਰ ਇਕ ਜਗ੍ਹਾ ਸਉਣੈ ਪਰ ਮਨ ਨਹੀਂ ਚਲਣ ਦੇਣਾ ਆਪਣੀ ਇਸਤ੍ਰੀ ਵਲ। ਤਾਂ ਤੂੰ ਇਸ ਤੀਰ ਵਿਦਿਆ ਤੋਂ ਪਰਪੱਕ ਹੋਵੇਗਾ। ਉਨ੍ਹਾਂ ਮਹਾਂ ਪੁਰਖਾਂ ਨੇ ਐਸੇ ਪ੍ਰਣ ਨਿਭਾਏ। ਕਿਆ ਸਾਡੇ ਕੋਲੋਂ ਇਕ ਦਿਨ ਵੀ ਲੰਘਦੇ ਅੱਜ? ਅਸੀਂ ਕਰਦੇ ਹਾਂ ਕੁਛ। ਸਾਡਾ ਕੋਈ ਹੈ ਹਾਲ? ਅੱਜ ਕਿਉਂ ਅਰਜਨ ਦੇ ਬਾਣਾਂ ਦਾ ਨਾਉਂ ਹੈ? ਕਰਣ ਦੇ ਬਾਣ ਬੜੇ ਤਕੜੇ ਸਨ। ਦਰਯੋਧਨ ਦੇ ਬੜੇ ਤਕੜੇ ਸਨ। ਲੇਕਿਨ ਨਾਉਂ ਆਉਂਦਾ ਹੈ ਅਰਜਨ ਦੇ ਬਾਣਾਂ ਦਾ ਕਿ ਉਸ ਨੇ ਨਿਯਮ ਨੂੰ ਪਾਲ ਕੇ—ਇੰਸ ਬਾਣ ਵਿਦਿਆ ਨੂੰ ਸਿਖਿਆ ਸੀ। ਗ੍ਰਿਹਸਤ-ਧਰਮ ਦੀ ਵਿਦਿਆ ਦਸੀ ਗਈ। ਮਾਈਆਂ ਨੂੰ ਵੀ

ਦਸਿਆ ਗਿਆ। ਸਾਡੇ ਮੁਲਕ ਦੇ ਪੁਸਤਕ 'ਸੰਸਕ੍ਰਿਤ ਦੀ ਸਭਿਅਤਾ ਚੁਕ ਕੇ ਲੈ ਗਿਆ ਜਰਮਨ। ਉਨ੍ਹੇ ਆਪਣੇ ਮੁਲਕ ਵਿਚ ਲਿਜਾ ਕੇ ਉਸਨੂੰ ਪੜ੍ਹਿਆ; ਉਹਨੂੰ ਦੇਖਆ। ਪਤਾ ਹੋਣਾ ਚਾਹਦੇ ਤੁਹਾਨੂੰ ਕਿ ਹਿਟਲਰ ਦੇ ਵਕਤ ਉਹ ਕਹਿੰਦਾ ਸੀ ਕੋਈ ਜ਼ਰੂਰਤ ਨਹੀਂ ਕਿ ਲੜਕੀਆਂ ਸਾਡੀਆਂ ਕਿਸੇ ਹੋਰ ਕੰਮ ਵਿਚ ਜਾਣ ਜਾਂ ਨੌਕਰੀ ਕਰਨ ਜਾਂ ਕਿਸੇ ਅਸੈਂਬਲੀ ਵਿਚ ਜਾਣ। ਉਹਨਾਂ ਦਾ ਕੰਮ ਇਹੋ ਹੈ ਕਿ ਔਲਾਦ ਅਛੀ ਪੈਦਾ ਕਰਨ, ਉਹਨਾਂ ਨੂੰ ਪ੍ਰਿਆਰ ਕਰਨ, ਬੱਚਿਆਂ ਨੂੰ। ਮਾਈਆਂ ਦਾ ਇਹ ਥੋਹੜਾ ਜਿਹਾ ਕੰਮ ਹੈ–ਕਿ ਬੱਚੇ ਉਹਨਾਂ ਦੇ ਭਗਤ ਔਰ ਸੂਰਮੇ ਪੈਦਾ ਹੋਣ। ਮਤੀ ਸਿੰਘ ਜੈਸੇ ਪੈਦਾ ਹੋਣ! ਹਕੀਕਤ ਰਾਏ ਜੈਸੇ ਪੈਦਾ ਹੋਣ। ਹੀਰਾ ਸਿੰਘ ਹੋਰਾਂ ਜੈਸੇ ਪੈਦਾ ਹੋਣ। ਜਿਸ ਧਰਮ ਨੂੰ ਨਿਭਾਉਣਾ. ਕੁਝ ਕਾਇਦੇ ਨਾਲ ਨਿਭਾਉਣਾ, ਹੁਣ ਮੈਂ ਥੋਹੜੀ ਥੋਹੜੀ ਅਰਜ਼ ਕਰਦਾ ਹਾਂ। ਮੈਨੂੰ ਦੁਖ ਲਗਦਾ ਹੈ, ਤੁਸੀਂ ਆਪ ਸਾਰੇ ਜਿਤਨੇ ਇਥੇ ਬੈਠੇ ਹੋ ਜਿਹੜੇ ਪੰਜਾਹ ਵਰ੍ਹੇ ਤੋਂ ਉਤੇ ਦੇ ਓ, ਉਨ੍ਹਾਂ ਨੂੰ ਏਸ ਗੱਲ ਦਾ ਪਤਾ ਲੱਗ ਸਕਦਾ ਹੈ ਕਿ ਉਨ੍ਹਾਂ ਦੇ [illegible] ਤਾਏ, ਉਨ੍ਹਾਂ ਦੇ ਪਿਤਾ ਜੀ, ਕੋਈ; ਤਿੰਨ ਚਾਰ ਸਾਲ ਦੀ ਉਮਰ ਦਾ ਫ਼ਰਕ ਸੀ ਘੱਟ [illegible] ਮਿਆਂ [illegible] ਪੰਜ ਦਾ ਫ਼ਰਕ ਤਾਂ ਭਾਵੇਂ ਹੋਵੇ।

ਖਿਮਾਂ ਮੰਗਾਂਗਾ ਇਸ ਗੱਲ ਦੀ ਕਿ ਕਹੋਗੇ ਕਿ ਕਿਹੋ ਜਿਹੇ ਸ਼ਬਦ ਕਹਿੰਦਾ ਹੈ! ਪਰ ਮੇਰਾ ਦਿਲ ਦੁਖੀ ਹੈ ਦੇਖਕੇ। ਜਦੋਂ ਮੈਂ ਆਉਂਦਾ ਹਾਂ, ਮੈਂ ਜਦੋਂ ਕਈਆਂ ਸਜਣਾਂ ਨੂੰ ਦੇਖਦਾਂ ਹਾਂ ਜਾਂ ਉਨ੍ਹਾਂ ਮਾਈਆਂ ਦੇ ਪੇਟ ਵਿਚ ਬੱਚੇ ਨੇ ਜਾਂ ਉਨ੍ਹਾਂ ਦੇ ਬੱਚੇ ਚੁੰਘਦੇ ਨੇ ਹਰ ਸਾਲ ਹੀ ਔਰ ਹੇਠ ਉਤੇ ਸੱਤ ਸੱਤ ਅੱਠ ਅੱਠ ਹੋ ਗਏ। ਅਸੀਂ ਏਸ ਰੀਸ ਤੇ ਲਗੇ ਹੋਏ ਹਾਂ ਕਿ ਬਈ ਕਿਸ਼ਨ ਸਿੰਘ ਦੇ ਪੰਜ ਬੱਚੇ ਨੇ ਤਾਂ ਮੈਂ ਛੇ ਜੇ ਨਾ ਕਰਾਂ ਤਾਂ ਸੁਆਦ ਨਹੀਂ। ਏਸ ਗਲ ਦਾ ਕੋਈ ਖਿਆਲ ਨਹੀਂ ਕਿ ਛੇ ਬੱਚਿਆਂ ਨੂੰ ਜੇ ਇਕੋ ਚਪੇੜ ਵੱਜ ਜਾਏ, ਇਕੋ ਨਾਲ ਹੀ ਸ਼ਾਇਦ ਮਰ ਜਾਣ। ਕੀ ਕੋਈ ਬੱਚਾ ਇਹੋ ਜਿਹਾ ਵੀ ਹੈ ਕਿ ਜਿਹਨੂੰ ਅਸੀਂ ਇਹ ਕਹਿ ਲਈਏ ਕਿ ਲੈ ਬਈ ਤੂੰ ਮਣ-ਪੱਕਾ ਭਾਰ ਲੈ ਕੇ ਤਿੰਨ ਕੋਹ ਪੈਂਡਾ ਤੁਰ ਜਾ। ਪਉੜੀ ਚੜ੍ਹਦੇ ਨੂੰ ਸਾਹ ਚੜ੍ਹ ਜਾਊ, ਅੱਬਲ ਉਠਿਆ ਨਹੀਂ ਜਾਂਦਾ, ਤੁਰਿਆ ਜਾਂਦਾ। ਫੇਰ ਅਮੀਰਤ ਆ ਗਈ, ਪੈਸੇ ਆ ਗਏ, ਬਾਪੂ ਕੋਲ ਆਏ, ਟਿਕਲ ਲਿਆ, ਉਥੋਂ ਜਾਕੇ ਬਹੁਤ ਜੰਮੀ ਹੈ [illegible] ਠੰਢੀ ਮਿੱਠੀ ਵਾਲੀ ਖਾਣੀ [illegible] ਦਾ ਪਹਿਲਾਂ ਹੀ ਸ਼ਤਿਆਨਾਸ [illegible] ਕਰ ਦਿਤਾ। ਧਿਆਨ ਦੀ ਲੋੜ [illegible] ਹੈ। ਤੁਸਾਂ ਦੁਨੀਆਂ 'ਚ ਵੱਸਣਾ [illegible] ਹੈ। ਤੁਸਾਂ ਵੱਡੇ ਬਣਨਾ ਹੈ। [illegible] ਅਗਰ ਮਾਈਆਂ ਸਾਡੀਆਂ [illegible] ਸਾਡੇ ਭਰਾ ਇਸ ਗ੍ਰਿਹਸਤ-

ਧਰਮ ਦਾ ਧਿਆਨ ਨਾ ਦੇਣ ਗ਼ ਤਾਂ ਤਬਾਹ ਹੋ ਜਾਣਗੇ ਕਿਸ ਦਿਨ ਨੂੰ। ਪੈਸਿਆਂ ਨੂੰ ਕੁਛ ਨਹੀਂ ਬਨਾਉਣਾ। ਇਕ ਆਦਮੀ ਦੇ ਘਰ ਪੰਜ ਕਰੋੜ ਰੁਪਈਆ ਗਿਐ, ਉਠਕੇ ਪਾਣੀ ਨਹੀਂ ਪੀ ਸਕਦਾ, ਦਸੋ ਕੀ ਕਰੇਗਾ? ਹੱਡੀ ਨਹੀਂ ਤਿਆਰ ਹੁੰਦਾ ਪੂਰੀ ਉਠਣ ਨੂੰ। ਸਤ ਚੀਜ਼ਾਂ ਸਪਤ ਧਾਤਾਂ ਹਨ ਸਰੀਰ ਵਿਚ। ਜਿਨਾਂ ਚਿਰ ਸਤੇ ਧਾਤਾਂ ਪੂਰੀਆਂ... ...। ਗ੍ਰਿਹਸਤੀ ਬਣ ਜਾਂਦਾ ਹੈ ਅਗਰ ਉਸਦਾ ਵਿਆਹ ਹੋ ਕੇ ਘਰ ਚਲਾ ਜਾਂਦਾ ਹੈ ਤਾਂ ਉਹ ਨਸ਼ਟ ਕਰ ਦਿੰਦਾਂ ਹੈ ਆਪਣੇ ਆਪ ਨੂੰ।

ਏਹਨਾਂ ਚੀਜ਼ਾਂ ਵਲ ਧਿਆਨ ਦੀ ਲੋੜ ਹੈ ਔਰ ਗ੍ਰਿਹਸਤ-ਧਰਮ ਨੂੰ ਪੜ੍ਹਨ ਦੀ ਲੋੜ ਹੈ। ਕਿਆ ਗ੍ਰਿਹਸਤ ਧਰਮ ਹੈ? ਗ੍ਰਿਹਸਤੀ ਦਾ ਕੈਸਾ ਧਰਮ ਹੈ। ਗ੍ਰਿਹਸਤੀ ਕਿਸ ਤਰਾਂ ਹੈ? ਸਾਡੇ ਪੁਰਸ਼ ਮਹਾਂ ਪੁਰਸ਼, ਕੈਸੇ ਸਨ। ਹੁਣ ਮਾਤਾ ਜੀ ਨੂੰ ਦੇਖਦੇ ਸਾਂ, ਮੇਰੇ ਦੋ ਮਾਤਾ ਜੀ ਸਨ, ਸਾਡਾ ਸਾਰਿਆਂ ਦਾ ਚਾਰ ੨ ਸਾਲ ਦਾ ਫਰਕ ਸੀ। ਗੁਰੂ ਹਰੀ ਸਿੰਘ ਸਤਗੁਰ [illegible] ਰਾਮ ਸਿੰਘ ਦੇ ਚਾਰ ਪੰਜ [illegible] ਸਾਲ। ਇਕੋ ਬਾਬੇ ਦੇ [illegible] ਸਨ ਸਭ ਦਾ ਚਾਰ ਪੰਜ ਸਾਲ [illegible] ਦਾ ਫਰਕ ਸੀ। ਨਿਯਮ ਸੀ [illegible] ਲੋਕਾਂ ਦਾ ਕਿ ਜਿਨਾਂ [illegible] ਫਿਰ ਮਾਤਾ ਦੇ ਕੋਲ ਬੱਚਾ [illegible] ਉਨ੍ਹਾਂ ਫਿਰ ਪਤੀ ਕੋਲ ਮਾਤਾ [illegible] ਦੇ ਨਾਲ ਵਰਤ ਨਹੀਂ ਸੀ ਕਰਦੀਆਂ, [illegible] ਅਗੇ ਨਹੀਂ ਸੀ ਛੁਹਾਉਂਦਾ [illegible]

ਹੈ। ਕਿਸ ਤਰ੍ਹਾਂ ਉਹਨਾਂ ਲੋਕਾਂ ਦੇ ਨਿਯਮ ਸਨ।

ਜਿਨ੍ਹਾਂ ਨੂੰ ਅਜ ਅਸੀਂ ਸੰਤ ਮੰਨੀਏ ਉਹਨਾਂ ਦਿਨਾਂ ਦੇ ਬਦਮਾਸ਼ ਭੀ ਸਾਡੇ ਨਾਲੋਂ ਚੰਗੇ ਸਨ। ਤੁਹਾਨੂੰ ਕੁਝ ਇਸ ਗਲ ਤੇ ਵਿਚਾਰ ਕਰਕੇ ਆਪੋ ਆਪਣੇ ਅੰਦਰੀ ਮਾਈਆਂ ਵੀ ਭਰਾ ਵੀ ਝਾਤੀ ਮਾਰਨ' ਜਰਾ ਇਸ ਗਲ ਤੋਂ ਹੌਲੀ ਹੌਲੀ ਛਡਦੇ ਛਡਦਿਆਂ ਜੇ ਇਕ ਇਕ ਪੈਸਾ ਇਕਠਾ ਕਰਦੇ ਜਾਈਏ ਕਮਾ ਕੇ ਰਖ ਲੈਂਦੇ ਨੇ 'ਜੇ ਦੁਆਉਣ ਲਗਈਏ ਤਾਂ ਸਾਰਾ ਘਰ ਗੁਆ ਲਈਦੇ, ਤਾਂ ਇਸ ਦਾ ਜ਼ਰਾ ਵਿਚਾਰਨ ਦੀ ਲੋੜ ਹੈ। ਅਜ ਸਤਿਗੁਰ ਨੇ ਬਖਸ਼ਿਸ਼ ਕੀਤੀ ਹੈ ਤੁਹਾਡੇ ਕੋਲ ਲਖਾਂ ਰੁਪਿਆਂ ਵਿਚ ਖੇਡਦੇ ਹੋ, ਨਾਂ ਕਰੇ ਪਰਮਾਤਮਾ ਕੋਈ ਐਸਾ ਸਮਾ ਆ ਜਾਵੇ, ਉਹ ਖਾਣਗੇ ਕਿਥੋਂ, ਫੇਰ ਉਹ ਖਾਣ ਜੋਗ ਵੀ ਜੇ ਹੋਣ, ਜੇ ਉਹ ਉਠ ਕੇ ਤੁਰਨ ਜੋਗੇ ਵੀ ਹੋਣਾ ਉਹ ਆਪਣੀ ਕਮਾਈ ਕਰਕੇ ਵੀ ਖਾ ਲੈਣ ਉਹ ਕਹੀ ਫੜ ਕੇ ਦੋ ਕਿਆਰੇ ਗੋਡ ਕੇ ਗਾਜਰਾਂ ਬੀਜ ਕੇ ਖਾ ਲਵੇ। ਪਰ ਜੀਹਦੇ ਕੋਲੋਂ ਉਠਿਆ ਹੀ ਨਹੀਂ ਜਾਂਦਾ ਜੰਮਦਿਆਂ ਨੂੰ ਹੀ ਸਿਆਮਣਾਂ ਢੁਕੀ ਫਿਰਦੀਆਂ ਹਨ ਜਿੰਨਾਂ ਨੂੰ ਪਾਣੀ ਵੀ ਨਹੀਂ ਆਪੇ ਪੀਣਾਂ ਮਿਲਦੈ। ਜੇਹੜੇ ਜੰਮਦੇ ਹੀ ਜਿਨ੍ਹਾਂ ਨੂੰ ਦਵਤੜ ਵੀ ਨਹੀਂ ਧੋਣ ਦੀ ਜਿਨ੍ਹਾਂ ਨੂੰ ਜਾਚ ਨਹੀਂ ਸਖਾਉਂਦੇ ਉਹ ਕੀ ਕਰਨਗੇ

ਮੈਂ ਤੁਹਾਡੇ ਕੋਲ ਗਰਿਹਸਤ ਧਰਮ ਤੇ ਇਥੋਂ ਤਕ ਮਹਾਂ ਪੁਰਖ ਇਕ ਸਨ ਸਾਡੇ ਪੰਜਾਬ ਵਿਚ ਸਾਧੂ ਉਹ ਦਵਾਈ ਦਿੰਦੇ ਸਨ। ਜਿਨ੍ਹਾਂ ਦੇ ਬੱਚਾ ਨਹੀਂ ਸੀ ਹੁੰਦਾ ਤਾਂ ਉਹਨਾਂ ਦੇ ਹੋ ਜਾਂਦਾ ਸੀ। ਪਰ ਉਹ ਸ਼ਰਤ ਨਾਲ ਕਹਿ ਲੈਂਦੇ ਸੀ ਕਿ ਸਾਡੀ ਦਵਾਈ ਖਾਣ ਵਾਲਾ ਇਸਤ੍ਰੀ ਪੁਰਸ਼ ਪੇਹਲੀ ਰਾਤ ਸੰਗ ਨਾਂ ਕਰੇ। ਕਿਆ ਬੁਰੀਆਂ ਬੁਰੀਆਂ ਗਲਾਂ ਮੇਰੀ ਧੌਲੀ ਦਾਹੜੀ ਨਾਲ ਤੁਹਾਨੂੰ ਵੀ ਜਾਪਦੀਆਂ ਹੋਣਗੀਆਂ, ਪਰ ਜੇ ਤੁਸੀਂ ਇਹਨਾਂ ਦੇ ਤੱਤ ਨੂੰ ਦੇਖੋਗੇ ਤਾਂ ਤੁਹਾਨੂੰ ਪਤਾ ਲਗੇਗਾ—

ਉਹਨੂੰ ਪੁਛਿਆ ਉਹ ਕੈਂਹਦਾ ਬਈ ਗੱਲ ਇਹ ਹੈ ਕਿ ਮੈਂ ਏਹ ਚਾਹੁਨਾਂ ਬਚਾ ਤਾਂ ਮੇਰੀ ਦਵਾਈ ਨੇ ਪੈਦਾ ਕਰ ਹੀ ਦੇਣੈ ਪਰ ਜੇਹੜਾ ਪੇਹਲੇ ਵਕਤ ਦਾ ਸੰਗ ਹੈ ਉਹਦੇ ਨਾਲ ਰਾਕਸ਼ ਬਿਰਤੀ ਪੈਦਾ ਹੁੰਦੀ ਹੈ ਪਿਛਲੇ ਵਕਤ ਨਾਲ ਦੇਵਤਾ ਬਿਰਤੀ ਮੇਰੀ ਦਵਾਈ ਦਿਤੀ ਤੋਂ ਬੱਚਾ ਤਾਂ ਕੋਈ ਦੇਵਤਾ ਪੈਦਾ ਹੋਵੇ। ਇਸ ਤਰਾਂ ਦੀਆਂ ਸਾਡੀਆਂ ਗੱਲਾਂ ਹਨ ਅਸੀਂ ਕਦੇ ਧਿਆਨ ਨਹੀਂ ਇਹਨਾਂ ਗਲਾਂ ਦਾ ਕਰਦੇ। ਉਹ ਲੋਕ ਮਰਯਾਦਾ ਨਾਲ ਇਸ਼ਨਾਨ ਪਾਣੀ ਕਰਕੇ ਸੁਚ ਪਵਿਤ੍ਰਤਾ ਨਾਲ ਜੋ ਵੀ ਇਸਤ੍ਰੀ ਪੁਰਸ਼ ਹੁੰਦਾ ਸੀ ਉਹ ਇਹ ਨਹੀਂ ਸੀ ਓਹਨਾਂ ਦਾ ਹਾਲ ਰਾਤ ਦਿਨ ਅਨ੍ਹੇ ਵਾਹ ਲਗੇ ਹੀ ਤੁਰੇ ਜਾਓ ... ਦਵਾਈਆਂ ਵਰਤਦੇ

ਕੰਟਰੋਲ ਕਿਆ ਬਰਥ ਕੰਟਰੋਲ ਹੈ। ਇਹ ਤਾਂ ਦਿਮਾਗ ਬਰਥ ਕੰਟਰੋਲ ਹੈ। ਚਾਹੇ ਸਾਰੀ ਉਮਰ ਭਰ ਇਹ ਬਰਥ ਕੰਟਰੋਲ ਕਰ ਸਕਦਾ ਹੈ। ਜੋ ਸਿਖ ਕਿਸੇ ਕੋਲੋਂ ਦਵਾਈਆਂ ਪਾ ਖਾ ਕੇ ਵੀਰਜ਼ ਨੂੰ ਰੋਕਦੇ ਹਨ। ਇਥੋਂ ਚਲਦਾ ਹੈ ਜਿਸ ਵੇਲੇ ਇਥੋਂ ਹਿਲ ਜਾਂਦਾ ਹੈ ਓਹ ਜਿਥੇ ਵੀ ਠੈਹਰਦਾ ਹੈ ਉਹ ਕਿਸੇ ਦੇਹ ਦੇ ਅੰਗ ਦਾ ਨਾਸ ਕਰ ਦਿੰਦਾ ਹੈ, ਸੁਜ਼ਾਕ ਕਿਉਂ ਹੁੰਦੇ ਨੇ ਲੋਕਾਂ ਨੂੰ। ਅਗੇ ਜਾਣਾ ਨਹੀਂ ਮਿਲਦਾ ਪਿਛੋਂ ਚਲਦੇ ਓਹ ਰੁਕਦੇ ਕੋਈ ਚੀਜ਼ ਰੁਕੇ ਜੇ ਹੜ ਪਾਣੀ ਰੁਕੇ ਤਾਂ ਲਾਂਭਾ ਦੀਆਂ ਕੰਧਾਂ ਢਾਹ ਦੇਗਾ, ਦੌੜਿਆ ਜਾਂਦਾ ਘੋੜਾ ਕਿਸੇ ਚੀਜ਼ 'ਚ ਵਜੇ ਮਰ ਜਾਏਗਾ ਜਾਂ ਮਾਰ ਦਏਗਾ ਲੋੜ ਹੈ ਇਸ ਗਲ ਦੀ ਕਿ ਜੇਹੜੀ ਚੀਜ਼ ਦੀ ਲੋੜ ਹੈ ਜਿਹੜੀ ਵੀ ਲੋੜ ਹੈ ਉਸ ਵੇਲੇ ਇਹਨੂੰ ਵਰਤੋ।

ਪਜਾਮੇ ਨੂੰ ਪਜਾਮੇ ਦੇ ਥਾਂ ਪਾਓ, ਪਜਾਮੇ ਨੂੰ ਪੱਗ ਦੇ ਥਾਂ ਨ ਬਨ੍ਹੋ। ਪਗ ਨੂੰ ਲਤਾਂ 'ਚ ਨ ਪਾਓ। ਮੈਂ ਅਰਜ਼ ਕਰਾਂਗਾ ਨੌਜਵਾਨਾਂ ਅਗੇ ਕਿ ਤੁਹਾਡਾ ਜਿਥੇ ਤਕ ਹੋਵੇ ਦੋ ਸਾਲ ਦਾ ਤਿੰਨ ਤਿੰਨ ਸਾਲ ਦਾ ਫਰਕ ਤੁਹਾਡੇ ਬਚਿਆਂ ਦਾ ਹੋਣਾ ਚਾਹੀਦੇ। ਇਹ ਤੁਹਾਡਾ ਅਪਣਾ ਇੰਤਜ਼ਾਮ ਹੈ। ਸਾਡੀਆਂ ਧੀਆਂ ਦਾ, ਸਾੜ੍ਹਿਆਂ ਬਚਿਆਂ ਦਾ ... ਸਾਡਿਆਂ ਭਰਾਵਾਂ, ਭਾਈ ਤੇ ਭੈਣਾਂ ... ਦਾ ਹੈ ਇਹ ਅਪਣਾ ਇੰਤਜ਼ਾਮ ... ਬਰਥ ... ਹੈ ਜਿਹਦੇ ਚ ਕਿਸੇ ਦਾ ਲੈਣਾ ...

ਦੇਣਾ ਨਹੀਂ ਦੇ ਇਸ ਤਰਾਂ ਕਰ ਲਓਗੇ, ਔਲਾਦ ਤਾਕਤਵਰ ਪੈਦਾ ਹੋਵੇਗੀ। ਜਦੋਂ ਬਚੇ ਕੋਲ ਹੋਣ ਉਹਨਾਂ ਨੂੰ ਲੋਰੀ ਸਤਿਗੁਰਾਂ ਦੇ ਨਾਮ ਦੀ ਦਿਓ, ਬਾਣੀ ਦੀ ਦਿਓ, ਉਹਨਾਂ ਨੂੰ ਰੋਜ਼ ਅਰਦਾਸ ਕਰਨ ਦੀ ਜਾਚ ਦਸੋ। ਸਾਡੇ ਭਾਈ ਸਾਹਿਬ ਵੀ ਸ਼ਰਾਬ ਪੀ ਘਰ ਆ ਕੇ ਨ ਚਲੇ ਜਾਣ ਆਪ ਨੇ ਘਰ ਵਾਲੀ ਕੋਲ ਜੇ ਉਹਨਾਂ ਨੇ ਕੋਈ ਪੈਦਾ ਕਰਨੇ ਹਨ ਤਾਂ ਉਹ ਵੀ ਆਪਨੀ ਬਿਰਤੀ ਨੂੰ ਟਕਾਨੇ ਲਾਕੇ ਸ਼ਨਾਨ ਪਾਣੀ ਕੀਤਾ ਹੋਵੇ, ਦੋਵੇਂ ਜੀਅ ਸਤਿਗੁਰ ਅਗੇ ਅਰਦਾਸ ਕਰਨ ਤਾਂ ਕੋਈ ਦਾਤਾ, ਕੋਈ ਭਗਤ, ਕੋਈ ਸੂਰਮਾਂ ਪੈਦਾ ਹੋਵੇ ਨ ਕਿ ਗੰਦ, ਦੁਨੀਆਂ ਚ ਅਗੇ ਥੋੜਾ ਪਐ! ਘਾਟਾ ਨਹੀਂ ਰਿਹਾ ਕਿਸੇ ਚੀਜ ਦਾ ਔਰ ਤੁਸੀਂ ਦੇਖੋ ਆਪੋ ਆਪਨੇ ਸ਼ਰੀਰਾਂ ਨੂੰ ਦੇਖੋ, ਅਗਰ ਤੁਸੀ ਪੰਦਰਾ ਦਿਨਾਂ ਦੀ ਬਜਾਏ ਅਜ ਇਕ ਹੀਨੇ ਦਾ ਪ੍ਰਨ ਕਰ ਲਵੋਗੇਮ ਤਾ ਮੈਂ ਸਮਝਾਂਗਾ ਮੈਨੂੰ ਬੜਾ ਫੈਦਾ ਪਹੁੰਚਿਆ। ਸਾਲ ਵਾਲੇ ਦੋ ਸਾਲਾ ਤੇ ਚਲੇ ਜਓ, ਦੋ ਵਾਲੇ ਚਹੁੰ ਤੇ ਚਲੇ ਜਾਓ: ਇਸਤਰਾਂ ਤੁਹਾਡੇ ਚ ਦੋਹਾਂ ਨਾ ਰਹਿਣ ਗੀਆਂ ਏਹ ਹੈ ਗ੍ਰਿਸਤ ਧਰਮ। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਐ 'ਕਹੁੰ ਗ੍ਰਿਹਸਤ ਧਰਮ ਅਪਾਰ।' ਭਾਈ ਗੁਰਦਾਸ ਜੀ ਨੇ 'ਜੈਸੇ ਸਰ ਸਰਤਾ ਸਕਲ ਮੈਂ ਸਮੁੰਦਰਬਡੋਂ', ਸਾਰੀਆਂ ਨਦੀਆਂ ਚੋਂ ਸਮੁੰਦਰ ਬਡਾਐ, ਮੇਰ ਮੈ ਸੁਮੇਰ ਬਡੋਂ"। ਪਹਾੜਾਂ ਵਿਚੋਂ ਸੁਮੇਰ ਪਰਬਤ ਬਡੈ। ਪਾਰਸ ਪਖਾਨਵੇ-ਪਥਰਾਂ ਵਿਚੋਂ ਪਾਰਸ ਬਡੈ-ਪੰਛੀਆਂ ਵਿਚੋਂ ਹੰਸ, ਮ੍ਰਿਗ ਰਾਜਨ ਮੈਂ ਸਰਦੂਲ, ਸ਼ੇਰਾਂ ਵਿਚ ਸਾਰ ਦੂਲ ਕੇਹਰ ਸ਼ੇਰ। 'ਧਾਂਤ ਮੈਂ ਕਨਕ ਗਾਤ ਅਤਿ ਮਾਨ ਹੈ।" ਧਾਤੂਆਂ ਵਿਚੋਂ ਸੋਨੇ ਉਤਮ ਧਾਤੂ ਮੰਨਿਐ" ਉਹ ਕਹਿੰਦੇ ਨੇ, 'ਗਿਆਨਨ ਮੈਂ ਗਿਆਨ, ਧਿਆਨਮ ਮੈਂ ਧਿਆਨ, ਗੁਰ ਸਗਲ ਧਰਮ ਮੈਂ ਗ੍ਰਿਹਸਤ ਪਰਧਾਨ ਹੈ।"

ਤਾਂ ਮੈਂ ਇਹ ਅਰਜ ਤੁਹਾਡੇ ਅਗੇ ਕਰਨੀ ਸੀ ਕਿ ਤੁਹਾਡਾ ਪਦਾਰਥ ਜੇਹੜਾ ਹੈ ਤੁਹਾਨੂੰ ਪਤਾ ਹੈ ਕਿ ਸੌ ਬੂੰਦ ਲਹੂ ਦੀ ਕਿੰਨੀ ਤਾਕਤ ਨਾਲ ਤੁਸੀਂ ਬਣਾ ਸਕੋ ਇਕ ਮਿੱਝ ਦੀ ਬੂੰਦ ਬਣਦੀ ਹੈ' ਚਰਬੀ ਦੀ, ਸੌ ਚਰਬੀ ਦੀ ਬੂੰਦ ਤੋਂ ਬਾਦ ਇਕ ਮਣੀ ਦੀ ਬੂੰਦ ਬਣਦੀ ਹੈ ਜੇਹੜਾ ਰੋਜ਼ ਲਹੂ ਏਨਾ ਖਰਾਬ ਕਰੋ ਕਿਧਰ ਜਾਓਗੇ। ਉਹ ਇਕ ਕਵੀ ਨੇ ਲਿਖਿਐ ਸੁਆਸਾਂ ਦੇ ਬਾਬਤ ਕਿ "ਬੈਠਤ ਬਾਰਾਂ, ਚਲਤ ਅਠਾਰਾਂ, ਸੋਵਤ ਜਾਏ ਤੀਸਾ।" ਮੈਥਨ ਕਰਦਿਆਂ ਚੌਸਠ ਜਾਵੇ ਕਿਉਂ ਨਾ ਭੇਜ ਜਗਦੀਸਾ" ਜਿੰਨੇ ਚਿਰ ਵਿਚ ਸੁਆਸ ਬਾਰਾਂ ਜਾਂਦੇ ਨੇ ਉਨੇ ਚਿਰ ਵਿਕ ਚੌਂਹਠ ਚਲੇ ਜਾਂਦੇ ਹਨ ਤਾਂ ਪੰਜਾਹ ਵਰਿਆਂ ਦੀ ਥਾਂ ਦਸਾਂ ਵਰਿਆਂ ਦੀ ਉਮਰ ਰਹਿ ਗਈ ਨ? ਚਵ੍ਹੀ ਹਜ਼ਾਰ ਖਰਚ ਰੋਜ਼ ਦਾ ਆਪਦਨ ਮੂਲ ਨਾ ਥੀਵੇ, ਜਿਸ ਬੰਦੇ ਨੂੰ ਇਤਨ ਘਾਟਾਂ ਸੋ ਬੰਦਾ ਕਿਉਂ ਜੀਵੇ ਫਿਰ ਚਵ੍ਹੀ ਹਜ਼ਾਰ ਤੋਂ ਉਤਲਾ ਕਰਦੇ ਹਾਂ ਜੇਹੜਾ ਵਾਧੂ ਕਰਦੇ ਹਾਂ ਤਾਂ ਮੈਂ ਅਰਜ ਕਰਾਂਗਾ ਅਜ ਇਹੋ ਈ ਮੇਰੇ ਦਿਲ ਵਿਚ ਚੀਜ਼ ਆਈ ਸੀ ਕਿ ਮੈਂ ਜਦੋਂ ਬਚੇ ਬਚੀਆਂ ਨੂੰ ਵੇਖਦਾ ਹਾਂ ਤੇ ਉਹਨਾਂ ਦੇ ਮਾਸ ਨਹੀਂ ਪਿੰਡੇ ਉਤੇ, ਚੇਹਰੇ ਉਤੇ ਲਾਲੀ ਨਹੀਂ, ਉਸਦਾ ਕਾਰਨ ਹੋਰ ਕੋਈ ਨਹੀਂ ਬਹੁਤ ਔਲਾਦ। ਜ਼ਿਆਦਾ ਐਸੇ ਤਰੀਹੇ ਅਸੀਂ ਪੈ ਗਏ ਹਾਂ ਕਿ ਮੇਰੇ ਪੰਜ ਬਚੇ -ਨੇ, ਪੰਡਿਤ ਜੀ ਦੇ ਛੇ ਕਿਉਂ ਨੇ ਸੇਵਕ "ਮ ਜੀ ਦੇ ਅੱਠ ਕਿਉਂ ਨੇ, ਮੈਂ ਏਦੂੰ ਵਧਾਂ।" ਇਹ ਵੇਖੋ ਕਿ ਮੇਰਾ ਇਕ ਬਚਾ ਕਿਨਿਆਂ ਬਚਿਆਂ ਨਾਲ ਲੜ ਸਕਦੈ, ਕਿਨਿਆਂ ਬਚਿਆਂ ਜਿਨਾਂ ਬੋਝ ਚੁਕ ਸਕਦੈ, ਕਿਨਿਆਂ ਬਚਿਆਂ ਜਿਨਾਂ ਉਹਦਾ ਦਿਮਾਗ ਕੰਮ ਕਰਦੈ ਤੇ ਤੁਹਾਨੂੰ ਪਤਾ ਲਗੇ ਕਿ ਤੁਸੀ ਕੁਝ ਕਰਨ ਜੋਗੇ ਹੋ ਜਾਓ। ਕਿਸ ਤਰਾਂ ਉਹ ਸੂਰਮੇ ਹੋ ਗਏ ਸੁਨ ਕਰਨ ਜੈਸੇ। ਉਹਨਾਂ ਦੀਆਂ ਮਾਵਾਂ ਕੀ ਕਰਦੀਆਂ ਸਨ ਉਹ ਤਪ ਕਰਦੀਆਂ ਸਨ ਉਹ ਬਚਿਆਂ ਨੂੰ ਸਿਖਿਆ ਐਸੀ ਦਿੰਦੀਆਂ ਸਨ ਐਸੀਆਂ ਚੀਜ਼ਾਂ ਨਹੀਂ ਸਨ ਚੁਰਚਰੀਆਂ ਖਾਣ ਨੂੰ ਦਿੰਦੀਆਂ ਜਿਨਾਂ ਚ ਮਸਾਲੇ ਪਏ ਹੋਣ, ਕਦੇ ਠੰਡੀਆਂ ਕਦੇ ਤੱਤੀਆਂ ਜੀਹਦੇ ਨਾਲ ਦੰਦ ਖਰਾਬ ਹੋ ਜਾਣ। ਸਾਡੇ ਲੋਕ

ਹਾ ਢੱਥ ਜਾਂਦੇ ਸਨ ਉਹਨਾਂ ਦੰਦ ਏਨੇ ਕਰੜੇ ਸਨ, ਉਹ ਦੇ ਐਸੀਆਂ ਚੀਜਾਂ ਨਹੀਂ ਨ ਵਰਤਦੇ। ਉਹ ਆਪਣੀਆਂ ਦੇਹਾਂ ਨੂੰ ਸਾਂਭ ਕੇ ਰਖਦੇ ਸਨ। ਅਗਰ ਤੁਸੀਂ ਹੁਨ ਵੀ ਇਸ ਗਲ ਦਾ ਧਿਆਨ ਦਿਓਗੇ। ਭਾਂਵੇਂ ਮੈਂ ਇਸ ਦੇ ਕਹਿਣ ਦੇ ਲਾਇਕ ਨਹੀਂ। ਜਿੰਨਾਂ ਕੁਛ ਕਰਨਾਂ ਚਾਹੀਦਾ ਸੀ ਮੈਂ ਭੀ ਆਪਣੇ ਸ਼ਰੀਰ ਨੂੰ ਨਹੀਂ ਸਾਂਭ ਸਕਿਆ ਲੇਕਿਨ ਮੈਨੂੰ ਇਸ ਗਲ ਦਾ ਪਤ, ਹੈ ਬਈ ਏਨੀ ਤਾਕਤ ਸ਼ਰੀਰ ਚ ਹੋ ਸਕਦੀ ਹੈ ਜਿਸਦੀ ਆਦਮੀ ਕਦੇ ਗਿਣਤੀ ਨਹੀਂ ਕਰ ਸਕਦਾ ਕਿ ਮੇਰੇ ਚ ਕਿਨੀ ਕੁ ਤਾਕਤ ਹੈ।

ਕੀ ਗਲ ਸੀ ਉਹਨਾਂ ਦੀ ਕਿ ਹਾਥੀ ਦੇ ਸੰਗਲ ਦੇ ਉਤੇ ਪੈਰ ਧਰ ਦਿਤਾ ਸੀ ਤੇ ਹਾਥੀ ਖੜਾ ਕਰ ਦਿਤਾ। ਇਕ ਬੱਚੇ ਨੇ ਮਾਈ ਦੇ ਨੇ ਦਿਲੀ ਵਿਚ ਹਾਥੀ ਦੇ ਪੈਰ ਚ ਸੰਗਲ ਲਮਕਦਾ ਜਾਂਦਾ ਸੀ ਪਿਛਾੜੀ ਦਾ ਤਾਂ ਉਹ ਮਾਈ ਦੇ ਬਚੇ ਨੇ ਪੈਰ ਧਰ ਦਿਤਾ ਉਥੇ ਹਾਥੀ ਰੁਕ ਗਿਆ ਸੀ, ਉਹ ਵੀ ਸਾਡਾ ਹਿੰਦੁਸਤਾਨ ਦਾ ਮੁੰਡਾ ਜੰਮਿਆ। ਲਿਖਿਐ ਦਸਮ ਗਰੰਥ ਚ ਗੁਰੂ ਗੋਬਿੰਦ ਸਿਘ ਨੇ ਜੀਹਦੇ ਅਸੀਂ ਸਿਖ ਹਾਂ ਜੇ ਹੋਰ ਕਿਸੇ ਗਰੰਥ ਨੂੰ ਨਹੀਂ ਮਨਦੇ ਗੋਪੌੜੇ ਮੰਨਦੇ ਹਾਂ ਤਾਂ ਉਥੈ ਲਿਖਿਐ ਜਿਸ ਵਕਤ ਭੀਮਸੈਨ ਜੰਗ ਵਿਚ ਗਿਆ, ਗਿਆਨ ਪ੍ਰਬੋਧ ਪੜ੍ਹੋ ਦਸਮ ਗਰੰਥ ਚ ਤਾਂ ਸੁਤ੍ਰ ਕੇ ਅਧੀਨ ਹਸਤੀ ਚਲਾਏ ਫਿਰੈ ਮੱਧ ਗੈਨਮ ਅਜੋਂ ਲੌ ਨਾ ਆਏ" ਜੰਗ ਕਰਦਿਆਂ ਕਰਦਿਆਂ ਭੀਮਸੈਨ ਨੇ ਫੜ ਕੇ ਲਤਾਂ ਤੋਂ ਹਾਥੀ ਉਤਾਂਹ ਨੂੰ ਮਾਰੇ ਅਕਾਸ਼ ਨੂੰ। ਅਕਾਸ਼ ਚ ਹਾਥੀ ਅਜੇ ਤਕ ਉਤਲੀ ਹਵਾ ਚ ਘੁਮ ਰਹੇ ਨੇ, ਜਿਹੜੇ ਮੁੜ ਕੇ ਥਲੇ ਨਹੀਂ ਡਿਗੇ ਤਾਂ ਜਨਮੇਜਾ ਨੂੰ ਇਹ ਖਿਆਲ ਹੋਇਆ ਕਿ ਝੂਠ ਹੈ, ਉਹ ਕੋੜ੍ਹ ਨਾਲ ਮਰਿਆ ਔਰ ਓਹਨਾਂ ਪੰਡਤਾਂ ਨੇ, ਉਹ ਪੰਡਤ ਸਨ "ਸੋ ਪੰਡਤ ਜੋ ਮਨ ਪਰਬੋਧੈ, ਰਾਮ ਨਾਮ ਆਤਮ ਮੈਂ ਸੋਧੈ। ਰਾਮ ਨਾਮ ਰਸ ਪੀਵੈ, ਉਸ ਪੰਡਤ ਕੈ ਉਪਦੇਸ਼ ਜਗ ਜੀਵੈ॥" ਉਨ੍ਹਾਂ ਮਹਾਂ ਪੁਰਖਾਂ ਨੇ ਆਪਣੀ ਮੰਤਰ ਸ਼ਕਤੀ ਨਾਲ ਉਹਨਾਂ ਦੇ ਹਡ ਵਗ੍ਹਾ ਕੇ ਸੁਟਾਏ। ਦਖਾਇਆ ਕਿ ਦੇਖ ਝੂਠ ਨਹੀਂ ਪਰ ਭਰਤ ਜੀ ਜਿਹਨਾਂ ਦੇ ਨਾਂ ਉਤੇ ਸਾਡਾ ਭਾਰਤ ਵਰਸ਼ ਵਸਦੇ, ਸ਼ੇਰ ਦੇ ਬਚੇ ਨੂੰ ਤਿੰਨਾਂ ਚੌਂਹ ਵਰ੍ਹਿਆਂ ਦਾ ਮੁੰਡਾ ਖਿਚੀ ਫਿਰਦੇ, ਲਤਾਂ ਮਾਰਦੇ ਡਰਦਾ ਨਹੀਂ, ਮਾਂ ਕਹਿੰਦੀ ਹੈ ਨਾਂ ਵੇ ਇਹਦੀ ਮਾਂ ਔਖੀ ਹੋਊ।

ਸ੍ਰੀ ਪ੍ਰਫੁਲ ਚੰਦ੍ਰ ਰਾਏ ਦਾ ਇਹ ਲੇਖ ੧੯੫੮ ਵਿਚ ਤ੍ਰਿਵੇਂਦ੍ਰਮ (ਕੇਰਲ) ਵਿਚ ਹੋਏ ਭਾਰਤੀ ਇਤਿਹਾਸ ਰਿਕਾਰਡ ਕਮੀਸ਼ਨ ਦੇ ਸਾਲਾਨਾ ਸੰਮੇਲਣ ਵਿਚ ਪੜ੍ਹਿਆ ਗਿਆ ਸੀ ਤੇ ਇਸ ਲੇਖ ਰਾਹੀਂ ਆਪ ਨੇ ਭਾਰਤ ਦੇ ਇਤਿਹਾਸਕਾਰਾਂ ਨੂੰ ਪਹਿਲੀ ਵਾਰੀ ਸੂਬਾ ਗੁਰਚਰਨ ਸਿੰਘ ਰਾਹੀਂ ਬਣੇ ਭਾਰਤ-ਰੂਸ ਦੇ ਸੰਬੰਧਾਂ ਬਾਰੇ ਇਤਿਹਾਸਕ ਜਾਨਕਾਰੀ ਦਿੱਤੀ ਸੀ। ਸ੍ਰੀ ਰਾਏ ਭਾਰਤ ਦੇ ਕੇਂਦਰੀ ਸੂਚਨਾ ਵਿਭਾਗ ਵਿਚ ਰੀਸਰਚ ਆਫ਼ੀਸਰ ਹਨ ਤੇ ਆਪ ਨਾਮਧਾਰੀ ਇਤਿਹਾਸ ਸੰਬੰਧੀ ਕੰਮ ਕਰ ਰਹੇ ਹਨ।

ਸ੍ਰੀ ਰਾਏ ਦਾ ਇਹ ਲੇਖ ਅਸੀਂ ਬੰਗਾਲੀ ਲੇਖਕਾਂ ਦੇ ਪਤ੍ਰ 'ਪਰੀਸ਼ਦ ਵਾਰਸ਼ਿਕ' ਵਿਚੋਂ ਅਨੁਵਾਦ ਕਰਕੇ ਦੇ ਰਹੇ ਹਾਂ ਤੇ ਇਸ ਲੇਖ ਨੂੰ ਛਾਪਣ ਦੀ ਆਗਿਆ ਦੇਣ ਬਦਲੇ ਅਸੀਂ ਆਪ ਦੇ ਰਿਣੀ ਹਾਂ।

—ਅਮਰ ਭਾਰਤੀ

# ਰੂਸ ਦਰਬਾਰ ਵਿਚ ਕੂਕਾ ਨੇਤਾ ਗੁਰਚਰਨ ਸ਼ਿੰਘ

—ਪੀ.ਸੀ. ਰਾਏ

ਉਨ੍ਹੀਵੀਂ ਸਦੀ ਦੇ ਅੱਧ ਵਿਚ ਬ੍ਰਿਟਿਸ਼ ਕਬਜ਼ੇ ਹੇਠਲੇ ਪੰਜਾਬ ਵਿਚ ਆਮ ਸਿੱਖਾਂ ਵਲੋਂ ਆਜ਼ਾਦੀ ਲਈ ਸੰਗ੍ਰਾਮ ਕੂਕਾ ਵਿਦਰੋਹ ਤੋਂ ਸ਼ੁਰੂ ਸਇਆ। ਨਾਮਧਾਰੀ ਸੰਪਰਦਾ ਹੀ ਕੂਕਾ ਨਾਮ ਨਾਲ ਪਰਸਿਧ ਹੈ। ਗੁਰੂ ਨਾਨਕ ਵਲੋਂ ਚਲਾਏ ਸਿਖ ਧਰਮ ਦੀ ਰਖਵਾਲੀ ਤੇ ਪਰਚਾਰ ਦੇ ਉੱਦੇਸ਼ ਨਾਲ ਹਜ਼ਰੋਂ ਦੇ ਵਾਸੀ ਗੁਰੂ ਬਾਲਕ ਸਿੰਘ ਨੇ ਇਸ ਸੰਪਰਦਾ ਦੀ ਰਚਨਾ ਕੀਤੀ।

ਨਿਰੋਲ ਧਰਮ-ਪ੍ਰੇਰਨਾ ਦੇ ਅਧੀਨ ਸੰਗਠਨ ਬਣਨ ਤੇ ਵੀ ਭਾਰਤ ਦੇ ਆਜ਼ਾਦੀ ਲਈ ਸੰਗ੍ਰਾਮ ਦੇ ਇਤਿਹਾਸ ਵਿਚ ਕੂਕਿਆਂ ਦੇ ਦਾਨ ਨੇ ਇਕ ਉਜਲੇ ਅਧਿਆਏ ਦੀ ਰਚਨਾ ਕੀਤੀ ਹੈ।

ਪੁਰਾਤਨ ਧਰਮ ਵਿਚ ਪਰਾਣਾ ਦਾ ਸੰਚਾਰ ਕਰਨ ਕਰਕੇ ਉਸ ਵੇਲੇ ਸਿਖ ਸੰਪਰਦਾ ਵਿਚੋਂ ਇਕ ਬੇ-ਮਿਸਾਲ ਰਾਜ-ਨੀਤਕ ਚੇਤਨਾ ਦ੍ਰਿਸ਼ਟੀ ਗੋਚਰ ਹੋਈ। ਅਨੇਕਾਂ ਤਰ੍ਹਾਂ ਦੇ ਇਤਿਹਾਸਕ ਉਤਾਰਾਂ ਚੜ੍ਹਾਵਾਂ ਹਮਲਿਆਂ ਤੇ ਜਵਾਬੀ ਹਮਲਿਆਂ



ਦੇ ਨਤੀਜੇ ਵਜੋਂ ਪੰਜਾਬ ਦੀ ਹਾਲਤ ਵਿਚ ਏਨੀ ਤੇਜ਼ੀ ਨਾਲ ਤਬਦੀਲੀ ਆਈ ਕਿ ਮਜਬੂਰੀ ਵਿਚ ਧਰਮ ਸੰਪਰਦਾ ਨੂੰ ਵੀ ਹਥਿਆਰਬੰਦ ਹੋਣਾ ਪਿਆ। ਬ੍ਰਿਟਿਸ਼ ਪੰਜੇ ਵਿਚੋਂ ਆਪਣੀ ਤੇ ਭਾਰਤ ਦੀ ਆਜ਼ਾਦੀ ਲਈ ਇਕ ਬਦੇਸ਼ੀ ਰਾਜ ਨਾਲ ਸੰਬੰਧ ਜੋੜ ਕੇ ਉਸ ਦੀ ਸਹਾਇਤਾ ਹਾਸਲ ਕਰਨ ਦਾ ਜਤਨ ਕਰਨਾ ਪਿਆ

ਸਿਖ ਰਾਜ ਦੇ ਖਾਤਮੇ ਕਰਕੇ ਖਾਲਸਾ ਫੌਜ ਦੇ ਬਹੁਤੇ ਸਿਖ ਬੇਕਾਰ ਹੋ ਗਏ। ਉਨ੍ਹਾਂ ਲਈ ਨਿਰਾ ਖੇਤੀ ਬਾੜੀ ਉਤੇ ਨਿਰਭਰ ਰਹਿਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਮੰਦੇ ਦਿਨਾਂ ਵਿਚ ਗੁਜ਼ਾਰਾ ਕਰਨ ਲਈ ਖੇਤੀ ਬਾੜੀ ਦਾ ਕੰਮ ਸ਼ੁਰੂ ਕਰਨ ਤੇ ਵੀ ਇਕ ਫੌਜੀ ਜਾਤੀ ਲਈ ਇਸ ਕੰਮ ਵਿਚ ਪੂਰੀ ਤਰ੍ਹਾਂ ਮਨ ਲਗਾਉਣਾ ਸੰਭਵ ਨਹੀਂ। ਖਾਸ ਕਰਕੇ ਬਹੁਤੇ ਲੋਕ ਬੇਜ਼ਮੀਨੇ ਹਲ ਵਾਹਕ ਸਨ—ਸੋ ਇਸ ਕੰਮ ਰਾਹੀਂ ਪਰਵਾਰ ਦਾ ਗੁਜ਼ਾਰਾ ਚਲਾਉਣਾ ਅਸੰਭਵ ਹੋ ਗਿਆ ਸੀ। ਸੋ ਇਸ ਜਾਤੀ ਵਿਚ ਬਹੁਤ ਹੀ ਜ਼ਿਆਦਾ ਬੇਚੈਨੀ ਦੀ ਹਾਲਤ ਪੈਦਾ ਹੋ ਗਈ। ਇਸ ਅਸੰਤੋਖ ਦੀ ਅੱਗ ਵਿਚ ਬਾਲਣ ਪਾਇਆ ਅੰਗ੍ਰੇਜ਼ਾਂ ਦੀ ਲੁਟ-ਘਸੁਟ ਦੀ ਨੀਤੀ ਨੇ। ਬੇਜ਼ਮੀਨ ਕਿਸਾਨ ਸਮਾਜ ਨੇ ਨਾਮਧਾਰੀ ਸੰਪਰਦਾ ਦੇ ਇਸ ਮੁੜ ਜਾਗਰਨ ਦੀ ਯੋਜਨਾ ਵਿਚ ਪੂਰੀ ਤਰ੍ਹਾਂ ਮਨ ਲਗਾਇਆ ਤੇ ਇਸ ਅੰਦੋਲਣ ਵਿਚੋਂ ਆਪਣਾ ਆਜ਼ਾਦੀ ਦਾ ਰਾਹ ਲੱਭਿਆ ਦੇ ਖਾਸ ਕਰਕੇ ਕੂਕਾ ਸੰਪਾਰਕੀਦਾ

ਜਨਕ ਗੁਰੂ ਬਾਲਕ ਸਿੰਘ ਦੇ ਉਤਰਾਧਿਕਾਰੀ ਜ਼ਿਲਾ ਲੁਧਿਆਣਾ ਦੇ ਗੁਰੂ ਰਾਮ ਸਿੰਘ ਜੀ ਦੀ ਅਸਾਧਾਰਨ ਸੰਗਠਨ ਪ੍ਰਤਿਭਾ, ਭਾਸ਼ਣ ਕਲਾ ਤੇ ਅਡੋਲ ਸਿਦਕ ਨੇ ਇਸ ਅੰਦੋਲਣ ਦੀ ਨੀਂਹ ਪੱਕੀ ਕਰ ਦਿੱਤੀ ਤੇ ਹੌਲੀ ਹੌਲੀ ਕੂਕਾ ਅੰਦੋਲਨ ਕਿਸਾਨ ਸਮਾਜ ਦਾ ਆਪਣਾ ਅੰਦੋਲਣ ਬਣ ਗਿਆ।

ਸਿਖਾਂ ਦੇ ਇਸ ਸੰਗਠਨ ਕਰਕੇ ਪੰਜਾਬ ਦੇ ਉਸ ਵੇਲੇ ਦੇ ਅੰਗ੍ਰੇਜ਼ ਹਾਕਮ ਬਹੁਤ ਹੀ ਘਬਰਾਏ। ਪੰਜਾਬ ਦੇ ਜਾਸੂਸੀ ਮਹਿਕਮੇ ਨੂੰ ਕੂਕਿਆਂ ਦੀਆਂ ਸਰਗਰਮੀਆਂ ਨੂੰ ਧਿਆਨ ਵਿਚ ਰਖਣ ਦਾ ਹੁਕਮ ਦਿੱਤਾ ਗਿਆ। ਗੁਰੂ ਰਾਮ ਸਿੰਘ ਜੀ ਦੇ ਬਾਹਰ ਅੰਦਰ ਜਾਣ ਆਉਣ ਉਤੇ ਪਾਬੰਦੀ ਲਗਾ ਦਿਤੀ ਗਈ। ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਦਸਿਆ ਕਿ ਕੂਕੇ ਗੁਪਤ ਅੰਦੋਲਣ ਚਲਾ ਰਹੇ ਹਨ ਇਹ ਫਸਾਦੀ ਹਨ ਤੇ ਪੰਜਾਬ ਦੇ ਅਮਨ ਲਈ ਖਤਰਾ ਹਨ। ਨਤੀਜੇ ਵਜੋਂ ਤੁਛ ਕਾਰਨ ਤੋਂ ਰਾਜ-ਸ਼ਕਤੀ ਨਾਲ ਕੂਕਿਆਂ ਦਾ ਸੰਘਰਸ਼ ਅਰੰਭ ਹੋ ਗਿਆ। ਅੰਗਰੇਜ਼ ਹਾਕਮਾਂ ਵਲੋਂ ਗਊ ਹੱਤਿਆ ਬੰਦ ਕਰਨ ਦਾ ਇਕਰਾਰ ਤੋੜਨ ਤੇ ਮਲੇਰ ਕੋਟਲੇ ਵਿਚ ਕੂਕਿਆਂ ਵਲੋਂ ਜਿਹੜਾ ਸੂਤੇ ਸਿੱਧ ਵਿਰੋਧ ਉਠਿਆ, ਹਾਕਮਾਂ ਵਲੋਂ ਉਸਨੂੰ ਦਬਾਉਣ ਲਈ ਪਰਚੰਡ ਦਮਨ ਨੀਤੀ ਅਪਣਾਏ ਜਾਣ ਕਰਕੇ ਉਹ ਝਗੜਾ ਵਿਆਪਕ ਵਿਦਰੋਹ ਦਾ ਰੂਪ ਧਾਰ ਗਿਆ।

ਅਨੇਕਾਂ ਵਿਦਰੋਹੀ ਕੂਕਿਆਂ ਨੇ ਜੰਗ ਵਿਚ ਸ਼ਹੀਦੀਆਂ ਪਾਈਆਂ। ਇਕ ਅਦਾਲਤੀ ਢੌਂਗ ਰਚ ਕੇ ਉਸਦੇ ਫੈਸਲੇ ਅਨੁਸਾਰ ਬਹੁਤ ਸਾਰੇ ਵਿਦਰੋਹੀਆਂ ਨੂੰ ਅੱਗ ਉਗਲਦੀਆਂ ਤੋਪਾਂ ਅਗੇ ਖਲਿਹਾਰ ਕੇ ਉੜਾ ਦਿਤਾ ਗਿਆ। ਕੁਛ ਦੇਸ਼ ਭਗਤਾਂ ਨੂੰ ਜੇਹਲਾਂ ਦੀਆਂ ਕੰਧਾਂ ਪਿਛੇ ਡੱਕ ਦਿਤਾ ਗਿਆ। ਅਤੇ ਅੰਤ ਵਿਚ ਕੂਕਾ ਨੇਤਾ ਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਕੇ ਬਰਮਾ ਦੀ ਮਰਗੋਈ ਜੇਲ੍ਹ ਵਿਚ ਭੇਜ ਦਿਤਾ।

ਬਦੇਸ਼ੀ ਹਾਕਮਾਂ ਦੇ ਜ਼ੁਲਮਾਂ ਨਾਲ ਅੰਦੋਲਣ ਦੀ ਰਫ਼ਤਾਰ ਕੁਝ ਰੁਕ ਜਾਣ ਤੇ ਵੀ ਉਸ ਦੀ ਧਾਰਾ ਫਲਗੂ ਨਦੀ ਵਾਂਗ ਲੋਕ-ਅੱਖਾਂ ਤੋਂ ਉਹਲੇ ਉਹਲੇ ਵਹਿੰਦੀ ਰਹੀ। ਇਸ ਗੁਪਤ ਅੰਦੋਲਣ ਦੀ ਅਗਵਾਈ ਗੁਰੂ ਰਾਮ ਸਿੰਘ ਜੀ ਦੇ ਭਰਾਤਾ ਬੁੱਧ ਸਿੰਘ ਜੀ ਨੇ ਸੰਭਾਲ ਲਈ। ਮਰਗੋਈ ਜੇਲ੍ਹ ਵਿਚ ਨਿਰਵਾਸਿਤ ਗੁਰੂ ਨਾਲ ਚਿੱਠੀ ਪਤਰ ਦੇ ਸੰਬੰਧ ਜੋੜਨੇ ਅਤੇ ਅੰਗਰੇਜ਼ ਵਿਰੋਧੀ ਸੰਗ੍ਰਾਮ ਵਿਚ ਰੁਸੀ ਸ਼ਕਤੀ ਦੀ ਸਹਾਇਤਾ ਪ੍ਰਾਪਤੀ ਦੇ ਜਤਨ ਕੂਕਾ ਅੰਦੋਲਣਕਾਰੀਆਂ ਵਲੋਂ ਬਾਅਦ ਵਿਚ ਅਪਣਾਏ ਜਾਣ ਵਾਲੇ ਗੁਪਤ ਦਾਅ ਪੇਚਾਂ ਦੀ ਖ਼ਾਸ ਮਹਾਨਤਾ ਹੈ।

ਅਜੇਹੇ ਸਮੇਂ ਅੰਗਰੇਜ਼-ਅਫ਼ਗਾਨ ਜੰਗ ਨੇ ਇਸ ਨਵੇਂ ਤਰੀਕੇ ਨੂੰ ਅਮਲ ਵਿਚ ਲਿਆਉਣ ਵਿਚ ਕਾਫ਼ੀ ਮਦਦ ਕੀਤੀ। ਮਸਲਿਮ ਧਰਮ ਨੂੰ ਮੰਨਣ ਵਾਲੇ ਅਫ਼ਗਾਨ ਸਿਖਾਂ ਲਈ ਭਾਵੇਂ ਕਿੰਨੇ ਵੀ ਓਪਰੇ ਹੋਣ ਪਰ ਅੰਗ੍ਰੇਜ਼ਾਂ ਨੂੰ ਕਢਣ ਦੇ ਮਾਮਲੇ ਵਿਚ ਉਹ ਸਿਖਾਂ ਦੇ ਭਾਈ ਬਣ ਗਏ। ਜੰਗ ਵਿਚ ਥੱਕੇ ਹਾਰੇ ਅੰਗ੍ਰੇਜ਼ਾਂ ਨੂੰ ਇਸ ਸੰਕਟ ਵੇਲੇ ਅੰਤਿਮ ਸੱਟ ਮਾਰਨ ਲਈ ਕੂਕਾ ਨੇਤਾਵਾਂ ਨੇ ਤਿਆਰੀ ਕੀਤੀ। ਮੱਧ ਏਸ਼ੀਆ ਵਿਚ ਰੂਸੀ ਸਾਮਰਾਜ ਦੇ ਲਗਾਤਾਰ ਪਸਾਰੇ ਦੀ ਗੱਲ ਕੂਕਿਆਂ ਤੋਂ ਲੁਕੀ ਨਹੀਂ ਸੀ ਹੋਈ। ਉਨ੍ਹਾਂ ਦਾ ਦ੍ਰਿੜ੍ਹ ਵਿਸ਼ਵਾਸ਼ ਸੀ–ਅੰਗ੍ਰੇਜ਼ੀ ਹਕੂਮਤ ਦਾ ਖਾਤਮਾ ਕਰਨ ਲਈ ਅਫ਼ਗਾਨਿਸਤਾਨ ਦੇ ਰਾਹੀਂ ਰੂਸ ਕਿਸੇ ਨਾ ਕਿਸੇ ਦਿਨ ਜ਼ਬਰਦਸਤ ਹਮਲਾ ਕਰੇਗਾ। ਨੇਤਾਵਾਂ ਨੇ ਫੈਸਲਾ ਕੀਤਾ–ਮੱਧ ਏਸ਼ੀਆ ਦੇ ਰੂਸੀ ਦਰਬਾਰ ਵਿਚ ਦੂਤ ਘੱਲ ਕੇ ਰੂਸ ਦੇ ਹਾਕਮਾ ਨੂੰ ਭਰੋਸਾ ਦਿਵਾਇਆ ਜਾਵੇ ਕਿ ਉਨ੍ਹਾਂ ਵਲੋਂ ਭਾਰਤ ਵਿਚ ਅੰਗ੍ਰੇਜ਼ੀ ਰਾਜ ਉੱਤੇ ਹਮਲਾ ਕਰਦਿਆਂ ਹੀ ਸਾਰੇ ਭਾਰਤ ਵਾਸੀ ਉਨ੍ਹਾਂ ਦੀ ਇਸ ਅੰਗ੍ਰੇਜ਼ ਵਿਰੋਧੀ ਲੜਾਈ ਵਿਚ ਪੂਰਾ ਪੂਰਾ ਸਾਥ ਦੇਣਗੇ। ਕੂਕਾ-ਰੂਸ ਸਹਿਯੋਗਤਾ ਨਾਲ ਭਾਰਤ ਵਰਸ਼ ਵਿਚੋਂ ਅੰਗ੍ਰੇਜ਼ਾਂ ਦਾ ਰਾਜ ਖ਼ਤਮ ਹੋ ਜਾਏਗਾ। ਇੰਜ ਮਹਾਰਾਜਾ ਰਣਜੀਤ ਸਿੰਘ ਦਾ ਪੁਤਰ ਦਲੀਪ ਸਿੰਘ ਮੁੜ ਪੰਜਾਬ ਦਾ ਰਾਜ ਸਿੰਘਾਸਨ ਹਾਸਿਲ ਕਰੇਗਾ। ਤੇ ਦੂਜੇ ਬੰਨੇ ਪੱਛਮ

ਵਿਚ ਰੂਸੀ ਸ਼ਕਤੀ ਸ਼ਰੋਮਣੀ ਸ਼ਕਤੀ ਬਣ ਜਾਏਗੀ।

ਪਰ ਇਸ ਯੋਜਨਾ ਨੂੰ ਉਨ੍ਹਾਂ ਹਾਲਤਾਂ ਵਿਚ ਅਮਲੀ ਰੂਪ ਦੇਣਾ ਇਕ ਬਹੁਤ ਹੀ ਔਖਾ ਕੰਮ ਸੀ। ਇਕ ਤਾਂ ਮੱਧ ਏਸ਼ੀਆ ਦੇ ਬਿਖੜੇ ਅਲੰਘ ਰਾਹਾਂ ਨੂੰ ਪਾਰ ਕਰਕੇ ਜਾਣਾ ਔਖਾ ਸੀ, ਦੂਜਾ ਭਾਰਤ ਵਰਸ਼ ਦੀ ਉਸ ਵੇਲੇ ਦੀ ਵਿਸ਼ੇਸ਼ ਰਾਜਨੀਤਕ ਪਰਸਥਿਤੀ ਦਾ ਵਿਸ਼ਲੇਸ਼ਨ ਕਰਕੇ ਰੂਸ ਦੇ ਹਾਕਮਾ ਨੂੰ ਅੰਗ੍ਰੇਜ਼ ਵਿਰੋਧੀ ਚੜ੍ਹਾਈ ਲਈ ਤਿਆਰ ਕਰਨਾ ਵੀ ਔਖਾ ਨਹੀਂ ਸੀ।

ਅੰਗ੍ਰੇਜ਼ ਤੇ ਅਫ਼ਗਾਨ ਹਾਕਮਾ ਦੀ ਸਾਵਧਾਨ ਨਜ਼ਰ ਤੋਂ ਬਚ ਕੇ ਜੰਗ ਨਾਲ ਤਬਾਹ ਹੋਏ ਦੇਸ਼ ਦੇ ਵਿਚੋਂ ਦੀ ਲੰਘ ਕੇ ਜਾਣ ਲਈ ਖਾਸ ਕਿਸਮ ਦੀ ਦਲੇਰੀ ਤੇ ਬੁੱਧੀ ਮੱਤਾ ਦੀ ਲੋੜ ਸੀ। ਕੂਕਾ ਅੰਦੋਲਣ ਦੇ ਅੰਤਿਮ ਅਧਿਆ ਦੇ ਨਾਇਕ ਬਾਬਾ ਗੁਰਚਰਨ ਸਿੰਘ ਨੇ ਆਪਣਾ ਸਿਰ ਤਲੀ ਤੇ ਧਰ ਕੇ ਇਹ ਵਡੀ ਜ਼ਿੰਮੇਵਾਰੀ ਸੰਭਾਲ ਲਈ। ਗੁਰੂ ਨਾਨਕ ਦੇ ਸਿਖ ਤੇ ਸਹਿਯੋਗੀ ਭਾਈ ਪਿਰਾਨਾ ਗੁਰਚਰਨ ਸਿੰਘ ਦੇ ਪੁਰਖਿਆਂ ਵਿਚੋਂ ਸਨ। ਭਾਈ ਪਿਰਾਨਾ ਨੇ ਸਿਖੀ ਦੇ ਪਰਚਾਰ ਲਈ ਕਾਬੁਲ ਵਿਚ ਇਕ ਧਰਮਸ਼ਾਲਾ ਬਣਾਈ ਸੀ। ਓਥੇ ਬਹੁਤ ਸਾਰੇ ਲੋਕ ਉਨ੍ਹਾਂ ਦੇ ਚੇਲੇ ਬਣ ਗਏ ਸਨ। ਛੋਟ ਹੁੰਦਿਆਂ ਤੋਂ ਹੀ ਕਾਬੁਲ ਵਿਚ ਜਾਂਦੇ ਆਉਂਦੇ ਗੁਰਚਰਨ ਸਿੰਘ ਨੂੰ ਉਤਰਾਧਿਕਾਰ ਦੇ ਸਿਲਸਲੇ ਵਿਚ ਧਰਮਸ਼ਾਲਾ ਦੇ ਰਖ਼ਸ਼ਕ ਤੇ ਧਰਮ ਉਪਦੇਸ਼ਕ ਦੀ ਥਾਂ ਸੰਭਾਲੀ ਤੇ ਉਸਦਾ ਕਾਬੁਲ ਆਉਣਾ ਜਾਣਾ ਬਣਿਆਂ ਰਿਹਾ। ਜਵਾਨੀ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਰਹਿਣ ਤੋਂ ਬਾਅਦ ਵੀ ਉਸਦਾ ਕਾਬੁਲ ਵਿਚ ਆਉਣਾ ਜਾਣਾ ਬਰਾਬਰ ਜਾਰੀ ਰਿਹਾ। ਸੰਨ ੧੮੪੯ ਵਿਚ ਹੋਰ ਸਿਖ ਫੌਜੀਆਂ ਦੇ ਨਾਲ ਨਾਲ ਉਸ ਕੋਲੋਂ ਵੀ ਹਥਿਆਰ ਲੈ ਲਏ ਗਏ ਸਨ ਤੇ ਉਹ ਜ਼ਿਲਾ ਸਿਆਲਕੋਟ ਦੇ ਪਿੰਡ ਚੱਕ ਰਾਮਦਾਸ ਵਿਚ ਅਪਣੇ ਜੱਦੀ ਘਰ ਵਿਚ ਜਾ ਕੇ ਵਾਹੀ ਦੇ ਕੰਮ ਵਿਚ ਲਗ ਗਿਆ ਸੀ। ਲਗ-ਭਗ ਸੰਨ ੧੮੭੦ ਦੇ ਲਾਗੇ ਚਾਗੇ ਗੁਰੂ ਰਾਮ ਸਿੰਘ ਜੀ ਨੇ ਧਰਮ ਪਰਚਾਰ ਦੇ ਸਿਲਸਲੇ ਵਿਚ ਆਇਆਂ ਹੋਇਆਂ ਗੁਰਚਰਨ ਸਿੰਘ ਦੇ ਘਰ ਦਰਸ਼ਨ ਦਿੱਤੇ ਤੇ ਉਸਦੀ ਸੇਵਾ ਅਤੇ ਨਿਮਰਤਾ ਤੇ ਖੁਸ਼ ਹੋ ਕੇ ਉਸ ਨੂੰ ਕੂਕਾ ਮਹੰਤ ਦੀ ਪਦਵੀ ਦਿੱਤੀ।

ਕੂਕਾ ਵਿਦਰੋਹ ਵਿਚ ਗੁਰਚਰਨ ਸਿੰਘ ਦਾ ਕੋਈ ਹਿੱਸਾ ਨਹੀਂ ਸੀ। ਕਿਉਂਕਿ ਵਿਦਰੋਹ ਵੇਲੇ ਉਹ ਕਾਬੁਲ, ਗ਼ਜ਼ਨੀ ਆਦਿ ਥਾਵਾਂ ਤੇ ਘੁੰਮ ਰਿਹਾ ਸੀ ਤੇ ਪੰਜਾਬ ਤੋਂ ਬਾਹਰ ਸੀ। ਘਰ ਮੁੜ ਕੇ ਕੂਕਾ ਵਿਦਰੋਹ ਦੀ ਨਾਕਾਮੀ ਨੂੰ ਦਿਲੋਂ ਪਰਵਾਨ ਕਰਨਾ ਉਸ ਲਈ ਅਸੰਭਵ ਹੋ ਗਿਆ। ਅਪਣੇ ਦੇਸ਼ ਤੇ ਆਪਣੀ ਜਾਤੀ ਦੀ ਖੁੱਸ ਚੁਕੀ ਮਰਯਾਦਾ ਨੂੰ ਮੁੜ ਹਾਸਿਲ ਕਰਨ ਲਈ ਉਸਨੇ ਕਮਰ ਕੱਸੇ ਕਰ ਲਏ। ਮੌਕਾ ਮਿਲਦਿਆਂ ਹੀ ਗੁਰੂ ਰਾਮ ਸਿੰਘ ਜੀ ਵੱਲੋਂ ਲਿਖਵਾਏ ਸੁਨੇਹੇ ਨੂੰ ਲੈਕੇ ਬਿਨਾ ਝਿਜਕ ਉਸ ਨੇ ਮੱਧ ਏਸ਼ੀਆ ਦੇ ਬਿਖੜੇ ਰਾਹਾਂ ਨੂੰ ਪਾਰ ਕਰਨਾ ਸ਼ੁਰੂ ਕਰ ਦਿੱਤਾ। ਘਰ ਦਾ ਮੋਹ ਬਿਰਧ ਨੂੰ ਥੋੜਾ ਹੀ ਸੀ। ਬਦੇਸ਼ ਯਾਤਰਾ ਤੋਂ ਪਹਿਲਾਂ ਘਰ ਵਾਲਿਆਂ ਨੂੰ ਉਹ ਸਿਰਫ਼ ਏਨਾ ਹੀ ਆਖ ਗਿਆ ਕਿ ਇਸ ਵਾਰ ਵੀ ਉਹ ਪਹਿਲਾਂ ਵਾਂਗ ਕਾਬੁਲ ਹੀ ਜਾਏਗਾ।

ਅੰਗ੍ਰੇਜ਼ ਤੇ ਅਫ਼ਗਾਨ ਹਾਕਮਾ ਦੀ ਸਾਵਧਾਨ ਨਜ਼ਰ ਤੋਂ ਬਚਦਾ ਹੋਇਆ ਗੁਰਚਰਨਸਿੰਘ ੯ ਮਈ ੧੮੭੯ ਨੂੰ ਰੂਸੀ ਤੁਰਕਿਸਤਾਨ ਦੇ ਸਰਹੱਦੀ ਸ਼ਹਿਰ ਕੁਟਾਰਕੁਗਾਨ ਵਿਚ ਜਾ ਪਹੁੰਚਾ। ਇਸ ਬਿਰਧ ਸਿਖ ਦੀ ਆਮਦ ਅਤੇ ਖ਼ਾਸ ਕਰਕੇ ਉਸ ਦੇ ਹਥ ਵਿਚਲੀ ਚਿੱਠੀ ਨੇ ਸ਼ਹਿਰ ਵਾਸੀਆਂ ਵਿਚ ਕਾਫ਼ੀ ਹਲਚਲ ਮਚਾ ਦਿੱਤੀ। ਜਰਾ-ਵਾਸਗਸਕ ਦੇ ਹਾਕਮ ਮੇਅਰ ਜਨਰਲ ਐਨ. ਈ. ਈਵਾਨੋਵ ਕੋਲ ਖ਼ਬਰ ਪਹੁੰਚਣ ਤੇ ਉਸਨੇ ਗੁਰਚਰਨ ਸਿੰਘ ਨੂੰ ਸਮਰਕੰਦ ਆਉਣ ਲਈ ਸੱਦਾ ਘੱਲਿਆ ਪਰ ਈਵਾਨੋਵ ਨੂੰ ਗੁਰਮੁਖੀ ਅੱਖਰਾਂ ਵਿਚ ਲਿਖੀ ਚਿੱਠੀ ਦਾ ਭਾਵ ਸਮਝੋਣਾ ਭਾਸ਼ਾ ਦੀ ਦੂਰੀ ਕਰਕੇ ਗੁਰਚਰਨ ਸਿੰਘ ਲਈ ਲਗ-ਭਗ ਅਸੰਭਵ ਹੋ ਗਿਆ। ਖੁਸ਼ਕਿਸਮਤੀ ਨੂੰ ਸਮਰਕੰਦ ਦਰਬਾਰ ਵਿਚ ਗਏ ਹੋਏ ਇਕ

ਭਾਰਤੀ ਵਪਾਰੀ ਨੇ ਪਹਿਲਾਂ ਉਸ ਚਿੱਠੀ ਦਾ ਫ਼ਾਰਸੀ ਭਾਸ਼ਾ ਵਿਚ ਤਰਜਮਾ ਕੀਤਾ। ਫ਼ਾਰਸੀ ਤੋਂ ਰੂਸੀ ਭਾਸ਼ਾ ਵਿਚ ਉਲਥਾਉਣਾ ਓਨਾਂ ਔਖਾ ਕੰਮ ਨਹੀਂ ਸੀ ਕਿਉਂਕਿ ਮੱਧ ਏਸ਼ੀਆ ਵਿਚ ਫ਼ਾਰਸੀ ਤੇ ਰੂਸੀ ਭਾਸ਼ਾਵਾਂ ਜਾਨਣ ਵਾਲੇ ਬਹੁਤ ਸਨ। ਇਸ ਚਿੱਠੀ ਵਿਚ ਰੂਸੀ ਹਾਕਮ ਨੂੰ ਸੰਬੋਧਨ ਕਰਕੇ ਲਿਖਿਆ ਸੀ—

'ਸੰਤ ਖਾਲਸੇ ਵਲੋਂ ਸਤਿ ਸ੍ਰੀ ਅਕਾਲ ਪਹੁੰਚੇ। ਮੈਂ ਅਪਣੇ ਸਹਿਯੋਗੀ ਗੁਰਚਰਨ ਸਿੰਘ ਨੂੰ ਆਪ ਵੱਲ ਭੇਜ ਰਿਹਾ ਹਾਂ। ਇਹ ਆਪ ਨੂੰ ਸਾਰੀ ਗੱਲ ਖੋਹਲ ਕੇ ਦੱਸੇਗਾ।

ਗੁਰੂ ਗੋਬਿੰਦ ਸਿੰਘ ਜੀ ਬਹੁਤ ਚਿਰ ਪਹਿਲਾਂ ਆਖ ਗਏ ਹਨ—ਔਰੰਗਜ਼ੇਬ ਦੇ ਅਤਿਆਚਾਰ ਤੋਂ ਖ਼ਾਲਸੇ ਦੇ ਮੁਕਤ ਹੋ ਜਾਣ ਤੇ ਵੀ ਅੰਗ੍ਰੇਜ਼ ਉਸ ਨੂੰ ਹਰਾਕੇ ਰਾਜ ਕਰਨਾ ਸ਼ੁਰੂ ਕਰ ਦੇਣਗੇ। ਉਸ ਤੋਂ ਬਾਅਦ ਰੂਸ ਆਏਗਾ, ਉਹ ਜਿੱਤੇਗਾ ਤੇ ਅੰਗ੍ਰੇਜ਼ਾਂ ਨੂੰ ਭਾਜੜਾਂ ਪੈਣਗੀਆਂ। ਗੁਰੂ ਨਾਨਕ ਨੇ ਆਪ ਆਖਿਆ ਹੈ—ਪਵਿਤਰ ਧਰਮ ਰੱਖਿਆ ਲਈ ਮੈਂ ਫਿਰ ਦੇਹ ਰੂਪ ਵਿਚ ਆਵਾਂਗਾ। ਸ਼ੇਸ਼ ਨਾਗ ਪ੍ਰਿਥਵੀ ਦਾ ਆਸਰਾ ਹੈ, ਉਸ ਦਾ ਅੰਤ ਹੈ; ਪਰ ਬ੍ਰਹਮਾਂ ਤੇ ਵਿਸ਼ਨੂੰ ਜਿਨ੍ਹਾਂ ਦਾ ਆਧਾਰ ਸਤਿ ਤੇ ਦਇਆ ਹੈ ਉਨ੍ਹਾਂ ਦਾ ਅੰਤ ਨਹੀਂ। ਮੈਂ ਇਕ ਖ਼ੂਨੀ ਸੰਗ੍ਰਾਮ ਸ਼ੁਰੂ ਕਰਾਂਗਾ। ਪਰ ਸਾਧੂ-ਸੱਜਣ ਇਸ ਲਹੂ ਦੇ ਹੜ੍ਹ ਨੂੰ ਵੇਖ ਕੇ ਨਹੀਂ ਡਰਨਗੇ, ਕਿਉਂਕਿ ਛੁਟਕਾਰਾ ਲਹੂ—ਵਹਿਣ ਰਾਹੀਂ ਆਵੇਗਾ। ਲਾਹੌਰ ਵਿਚ ਜਦੋਂ ਜੰਗ ਹੋਵੇਗੀ ਓਦੋਂ ਲਹੂ ਦੀ ਨਦੀ ਚੱਲੇਗੀ। ਦੁਸ਼ਮਨ ਨੂੰ ਹਥਿਆਰ ਤੇ ਘੋੜੇ ਨਹੀਂ ਲੱਭਣਗੇ। ਇਕ ਦਿਨ ਲਈ ਇਕ ਰੁਪਇਆ ਦੇਣਾ ਮੰਨਣ ਤੇ ਵੀ ਉਨ੍ਹਾਂ ਨੂੰ ਭਾੜੇ ਦੇ ਸਿਪਾਹੀ ਨਹੀਂ ਮਿਲਣਗੇ—ਅਕਾਲ ਪੁਰਖ ਸਾਡੀ ਸਹਾਇਤਾ ਤੇ ਆਏਗਾ—ਉਸ ਦੀ ਜੈ ਹੋਵੇਗੀ ਹੀ।

"ਸਾਡੇ ਹੱਥ ਵਿਚ ਤਿੰਨ ਲੱਖ ਪੰਦਰਾਂ ਹਜ਼ਾਰ ਫੌਜ ਹੈ। ਲੋੜ ਪੈਣ ਤੇ ਹੋਰ ਵੀ ਇਕੱਠੀ ਕਰਨੀ ਮੁਸ਼ਕਿਲ ਨਹੀਂ ਹੋਵੇਗੀ। ਅੰਗ੍ਰੇਜ਼ ਭਾਰਤ ਵਰਸ਼ ਉੱਤੇ ਚੌਤੀ ਸਾਲ ਰਾਜ ਕਰੇਗਾ। ੩੨ ਸਾਲ ਬੀਤ ਗਏ ਹਨ, ਬਾਕੀ ਹਨ ਸਿਰਫ਼ ਦੋ ਸਾਲ। ਅਕਾਲ ਪੁਰਖ ਆਪ ਅੰਗ੍ਰੇਜ਼ਾਂ ਦੀਆ ਬੈਰਕਾਂ ਖ਼ਾਲੀ ਕਰਾਏਗਾ, ਸਾਰੇ ਸਿਖ ਬਗ਼ਾਵਤ ਦਾ ਐਲਾਨ ਕਰਨਗੇ—ਅਸੀਂ ਜੰਗ ਕਰਾਂਗੇ।

ਜਿਸ ਥਾਂ ਤੇ ਜਿੰਨੇ ਨਾਮਧਾਰੀ ਸਿਖ ਹਨ ਉਹ ਸਾਰੇ ਇਸ ਮੁਕਤੀ ਸੰਗ੍ਰਾਮ ਵਿਚ ਨਿਤਰਨਗੇ। ਇਸ ਜੁੱਧ ਵਿਚ ਨਾਮਧਾਰੀ ਸਿੰਘਾਂ ਨਾਲ ਰਲਕੇ ਜਿਹੜੇ ਅੰਗ੍ਰੇਜ਼ ਦੀ ਗੋਲੀ ਨਾਲ ਸ਼ਹੀਦ ਹੋਣਗੇ, ਉਹ ਅਕਾਲ ਪੁਰਖ ਦੇ ਸੱਚੇ ਸੇਵਕ ਹੋਣਗੇ।

"ਗੁਰੂ ਨਾਨਕ ਨੇ ਦ੍ਰਿੜ੍ਹਤਾ ਨਾਲ ਐਲਾਨ ਕੀਤਾ ਸੀ, ਤੁਸੀਂ ਜ਼ਰੂਰ ਹੀ ਸਾਡੀ ਸਹਾਇਤਾ ਕਰੋਗੇ! ਤਿੰਨ ਲੱਖ ੧੫ ਹਜ਼ਾਰ ਸਿੱਖ ਤੁਹਾਡੇ ਨਾਲ ਹੋਣਗੇ ਹੋਰ ਵੀ ਬੇਅੰਤ ਰਲ ਜਾਣਗੇ। ਤੁਸੀਂ ਆਣਕੇ ਸਾਨੂੰ ਜਿਵੇਂ ਚਲਾਓਗੇ, ਅਸੀਂ ਓਸੇ ਤਰ੍ਹਾਂ ਹੀ ਚੱਲਾਂਗੇ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਪੁੱਛਿਆ ਗਿਆ ਸੀ ਕਿ ਜੁੱਧ ਕਿੱਥੇ ਹੋਵੇਗਾ। ਉਨ੍ਹਾਂ ਨੇ ਜਵਾਬ ਵਿਚ ਕਿਹਾ ਸੀ, ਪਹਿਲਾਂ ਕਾਬੁਲ ਪਹਾੜ ਤੇ ਫਿਰ ਖਾਸ ਕਾਬੁਲ ਵਿਚ, ਉਸ ਤੋਂ ਬਾਅਦ ਜਮਰੌਦ ਜੰਮੂ, ਲਾਹੌਰ ਤੇ ਫ਼ੀਰੋਜ਼ਪੁਰ। ਅੰਤਮ ਜੁੱਧ ਲੁਧਿਆਣੇ ਵਿਚ ਹੋਵੇਗਾ।

"ਬਾਬਾ ਬੁਧ ਸਿੰਘ ਸਭ ਕੁਝ ਜਾਣਦੇ ਹਨ। ਉਹ ਪਿਛੇ ਹਨ ੩੪ ਸੂਬੇ ਉਨ੍ਹਾਂ ਦੇ ਹੁਕਮ ਵਿਚ ਹਨ।"

ਇਸ ਚਿੱਠੀ ਨੇ ਰੂਸ ਦਰਬਾਰ ਵਿਚ ਰੂਸੀ ਹਾਕਮਾ ਨੂੰ ਦੰਗ ਕਰ ਦਿੱਤਾ। ਕਿਉਂਕਿ ਇਸ ਤੋਂ ਪਹਿਲਾਂ ਜਿਹੜੇ ਮੱਧ ਏਸ਼ੀਆ ਦੇ ਰੂਸੀ ਦਰਬਾਰ ਵਿਚ ਭਾਰਤ ਵਰਸ਼ ਦੀ ਪ੍ਰਤੀਨਿਧਤਾ ਕਰਨ ਲਈ ਆਏ ਸਨ ਉਹ ਕਸ਼ਮੀਰ ਤੇ ਇੰਦੌਰ ਦੇ ਰਾਜਿਆਂ ਵੱਲੋਂ ਘੱਲੇ ਹੋਏ ਦੂਤ ਸਨ। ਗੁਰਚਰਨ ਸਿੰਘ ਇਕ ਬੇਪਛਾਣ ਆਮ ਹਿੰਦੁਸਤਾਨੀਆਂ ਦਾ ਪ੍ਰਤੀਨਿਧੀ ਸੀ। ਸੋ ਹਿੰਦੁਸਤਾਨ ਦੀ ਅਸਲ ਹਾਲਤ ਅਤੇ ਇਸ ਚਿੱਠੀ ਦੇ ਪਾਲਣ ਦੇ ਮੂਲ ਉਦੇਸ਼ ਬਾਰੇ ਗੁਰਚਰਨ ਸਿੰਘ ਨੂੰ ਅਨੇਕਾਂ ਤਰ੍ਹਾਂ ਦੇ ਸਵਾਲ ਪੁੱਛੇ ਗਏ।

ਗੁਰਚਰਨ ਸਿੰਘ ਨੂੰ ਅਨੇਕਾਂ ਤਰ੍ਹਾਂ ਦੇ ਸਵਾਲ ਪੁਛੇ ਗਏ। ਸਰਕਾਰੀ ਹਾਕਮ ਐਨ. ਏ. ਕਰੋਲਕੋਵ ਦੇ ਸਵਾਲਾਂ ਦੇ ਜਵਾਬ ਵਿਚ ਗੁਰਚਰਨ ਸਿੰਘ ਨੇ ਕਿਹਾ ਗੁਰੂ ਰਾਮ ਸਿੰਘ ਜੀ ਦੇ ਦੇਸ਼ ਨਿਕਾਲੇ ਤੋਂ ਬਾਅਦ ਉਨ੍ਹਾਂ ਦੇ ਭਰਾਤਾਂ ਬੁਧ ਸਿੰਘ ਜੀ ਨੇ ਕੂਕਾ ਸੰਪਰਦਾ ਦੀਅਗਵਾਈ ਸੰਭਾਲੀ ਹੈ। ਰੂਸੀ ਹਾਕਮਾਂ ਤਕ ਚਿੱਠੀ ਪੁਚਾ ਦੇਣ ਦੀ ਜ਼ਿੰਮੇਵਾਰੀ ਉਨ੍ਹਾਂ ਨੇ ਆਪ ਗੁਰਚਰਨ ਸਿੰਘ ਨੂੰ ਸੌਂਪੀ ਹੈ। ਕਰੋਲਕੋਵ ਨੇ ਗੁਰ-ਚਰਨ ਸਿੰਘ ਬਾਰੇ ਕਿਹਾ–

'ਗੁਰਚਰਨ ਸਿੰਘ ਦਾ ਅਟੁਟ ਵਿਸ਼ਵਾਸ ਹੈ ਕਿ ਰੂਸੀ ਫੌਜ ਦੇ ਭਾਰਤਵਰਸ਼ ਵਿਚ ਪੈਰ ਟੱਖਦਿਆਂ ਹੀ ਹਰ ਇਕ ਭਾਰਤ ਵਾਸੀ ਬਿਨਾਂ ਜਾਤ-ਧਰਮ ਦਾ ਵਿਚਾਰ ਕੀਤਿਆਂ ਅੰਗ੍ਰੇਜ਼ਾਂ ਦੇ ਖਿਲਾਫ ਬਗ਼ਾਵਤ ਕਰੇਗਾ। ਇਸ ਵਿਸ਼ਵਾਸ ਦੇ ਮੂਲ ਵਿਚ ਫਿਰੰਗੀ (ਅੰਗ੍ਰੇਜ਼ਾਂ) ਦੇ ਪੰਜਾਬ ਉਤੇ ਕਬਜ਼ੇ ਤੋਂ ਬਹੁਤ ਪਹਿਲਾਂ ਸਾਧੂ-ਸੰਤਾਂ ਦੀ ਭਵਿਖ ਬਾਣੀ ਹੈ।'

ਕਰੋਲਕੋਵ ਦੀ ਇਸ ਰਾਏ ਵਿਚ ਖਾਸ ਕਰਕੇ ਇਹ ਦਸਿਆ ਗਿਆ ਹੈ ਕਿ ਗੁਰਚਰਨ ਸਿੰਘ ਆਪਣੇ ਦੇਸ਼ ਦੇ ਦੂਸਰੇ ਲੋਕਾਂ ਵਾਂਗ ਹੀ ਵਿਸ਼ਵਾਸ ਕਰਦਾ ਹੈ ਕਿ ਭਾਰਤ ਵਰਸ਼ ਉਤੇ ਕਬਜ਼ਾ ਕਰ ਲੈਣ ਤੇ ਵੀ ਰਾਜ ਭਾਗ ਸੰਭਾਲਣ ਜਾਂ ਭੋਗਣ ਦੀ ਇਛਿਆ ਰੂਸੀਆਂ ਵਿਚ ਨਹੀਂ ਹੈ। ਅੰਗ੍ਰੇਜ਼ਾਂ ਨਾਲ ਆਹਮੋ ਸਾਹਮਣੀ ਜੰਗ ਵਿਚ ਜਿੱਤ-ਹਾਰ ਦਾ ਇਕ ਅੰਤਿਮ ਫੈਸਲਾ ਕਰਨਾ ਹੀ ਭਾਰਤ ਉਤੇ ਰੂਸ ਦੀ ਚੜ੍ਹਾਈ ਦਾ ਮੁੱਖ ਉਦੇਸ਼ ਹੈ। ਕਿਉਂਕਿ ਸਮੁੰਦਰ ਦੇ ਘੇਰੇ ਵਿਚਲੇ ਦੀਪ ਵਿਚ ਰਹਿਣ ਵਾਲੇ ਅੰਗ੍ਰੇਜ਼ਾਂ ਨੂੰ ਸਿੱਧਿਆਂ ਕਰਨ ਜੋਗੀ ਸਬਲ ਸ਼ਕਤੀ ਰੂਸੀ ਅਜ ਤਕ ਇਕੱਠੀ ਨਹੀਂ ਕਰ ਸਕੇ। ਭਾਰਤ ਵਰਸ਼ ਵਿਚੋਂ ਅੰਗ੍ਰੇਜ਼ੀ ਹਕੂਮਤ ਖਤਮ ਕਰਨ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੇ ਉਤਰਾਧਿਕਾਰੀ ਦਲੀਪ ਸਿੰਘ ਨੂੰ ਪੰਜਾਬ ਦਾ ਰਾਜ ਅਰਪਨ ਕਰਕੇ ਰੂਸੀ ਭਾਰਤ ਵਰਸ਼ ਵਿਚੋਂ ਚਲੇ ਜਾਣਗੇ।

ਮੇਜਰ ਜਨਰਲ ਈਵਾਨੋਵ ਵੀ ਗੁਰਚਰਨ ਸਿੰਘ ਨਾਲ ਗੱਲ ਬਾਤ ਕਰਨ ਤੋਂ ਬਾਅਦ ਗੁਰ-ਚਰਨ ਸਿੰਘ ਦੀ ਤਜਵੀਜ਼ ਉਤੇ ਬ-ਵਿਸ਼ਵਾਸੀ ਕਰਨ ਦਾ ਕੋਈ ਕਾਰਨ ਨਾ ਲੱਭ ਸਕਿਆ, ਸਗੋਂ ਉਸ ਨੇ ਅਨੁਭਵ ਕੀਤਾ ਕਿ ਆਜ਼ਾਦੀ ਹਾਸਲ ਕਰਨ ਲਈ ਗੁਲਾਮ ਭਾਰਤ ਦੀ ਚਾਹ ਕਿੰਨੀ ਜ਼ਬਰਦਸਤ ਹੈ। ਗੁਰਚਰਨ ਸਿੰਘ ਵਿਚੋਂ ਉਸ ਨੇ ਬੰਦੀ ਤੇ ਮਜ਼ਲੂਮ ਭਾਰਤ ਦੀ ਮੁਕਤ ਆਤਮਾ ਦੇ ਦਰਸ਼ਨ ਕੀਤੇ। ਸੋ ਸਮਰਕੰਦ ਵਿਚ ਗੁਰਚਰਨ ਸਿੰਘ ਨਾਲ ਵਾਰਤਾਲਾਪ ਦਾ ਸਾਰਾ ਵੇਰਵਾ ਤੇ ਗੁਰੂ ਰਾਮ ਸਿੰਘ ਜੀ ਵਲੋਂ ਭੇਜੀ ਗਈ ਚਿੱਠੀ ਉਪਰਲੇ ਹਾਕਮਾਂ ਦੀ ਸੋਚ-ਵਿਚਾਰ ਲਈ ਰੂਸੀ ਤੁਰਕਿਸਤਾਨ ਦੇ ਗਵਰ-ਨਰ ਜਨਰਲ ਕਾਰਡ ਕਮਿਆਨ ਕੋਲ ਭੇਜੇ। ਕਾਰਡ ਕਮਿਆਨ ਉਨ੍ਹਾਂ ਦਿਨਾਂ ਵਿਚ ਸੇਂਟ ਪੀਟਰਸਬਰਗ ਵਿਚ ਸਨ। ਭਾਰਤ ਵਰਸ਼ ਬਾਬਤ ਕੋਈ ਫੈਸਲਾ ਲੈਣ ਤੋਂ ਪਹਿਲਾਂ ਉਨ੍ਹਾਂ ਨੇ ਭਾਰਤ ਵਰਸ਼ ਬਾਰੇ ਚੰਗੀ ਤਰ੍ਹਾਂ ਪ੍ਰੋਫੈਸਰ ਮਿਆਇਫ ਦੀ ਰਾਏ ਜਾਨਣ ਦਾ ਜਤਨ ਕੀਤਾ। ਮਿਆਇਫ ਨੇ ਉਨ੍ਹਾਂ ਨੂੰ ਕੂਕਾ ਆਂਦੋਲਣ ਦਾ ਅਰੰਭ, ਵਿਸਥਾਰ ਤੇ ਬਾਅਦ ਦੀ ਬਗ਼ਾਵਤ ਨੂੰ ਅੰਗ੍ਰੇਜ਼ਾਂ ਵਲੋਂ ਕੁਚਲੇ ਜਾਣ ਦੀ ਸਾਰੀ ਗੱਲ ਦੱਸੀ। ਆਜ਼ਾਦੀ ਹਾਸਿਲ ਕਰਨ ਦੇ ਜਤਨ ਸਰੂਪ ਗੁਰੂ ਰਾਮ ਸਿੰਘ ਜੀ ਵਲੋਂ ਮੱਧ ਏਸ਼ੀਆ ਵਿਚ ਦੂਤ ਘੱਲਣਾ ਉਨ੍ਹਾਂ ਨੂੰ ਅਤੀ ਸੁਭਾਵਕ ਜਾਪਿਆ। ਉਨ੍ਹਾਂ ਨੇ ਕਿਹਾ, ਗੁਰੂ ਨਾਨਕ ਪੰਦ੍ਰਵੀਂ ਸਦੀ ਵਿਚ ਹੋਏ ਹਨ। ੧੯ਵੀਂ ਸਦੀ ਵਿਚ ਰੂਸ ਵਲੋਂ ਭਾਰਤ ਉਤੇ ਹਮਲੇ ਬਾਰੇ ਉਨ੍ਹਾਂ ਦੀ ਭਵਿਖ ਬਾਣੀ ਵਿਸ਼ਵਾਸ ਯੋਗ ਨਹੀਂ–ਇਹ ਆਧੁਨਿਕ ਰਟਨਾ ਹੈ। ਮਿਨਾਇਫ ਦੀ ਰਾਏ ਨੇ ਕਾਰਡ ਕਮਿਆਨ ਦੇ ਫੈਸਲੇ ਨੂੰ ਕਿੰਨਾ ਕੁ ਪਰਭਾਵਤ ਕੀਤਾ ਸੀ ਇਹ ਦੱਸਣਾ ਔਖਾ ਹੈ। ਪਰ ਇਹ ਗੱਲ ਮੰਨਣ ਵਾਲੀ ਨਹੀਂ ਕਿ ਉਸ ਜ਼ਮਾਨੇ ਦੀ ਰੂਸੀ ਬਦੇਸ਼ ਨੀਤੀ ਅਨੁਸਾਰ ਅੰਗ੍ਰੇਜ਼ਾਂ ਨਾਲ ਕਿਸੇ ਝਗੜੇ ਵਿਚ ਫਸਣਾ ਕਾਰਡ ਕਮਿਆਨ ਨੂੰ ਮੁਨਾਸਿਬ ਨਹੀਂ ਜਾਪਿਆ। ਉਸ ਦੇ ਹੁਕਮ ਅਨੁਸਾਰ ਗੁਰਚਰਨ ਸਿੰਘ ਦੇ ਹੱਥੀਂ ਹੇਠ ਲਿਖਿਆ ਜਵਾਬ ਘੱਲਿਆ ਗਿਆ।

'ਗੁਰੂ ਰਾਮ ਸਿੰਘ ਤੇ ਬਾਬਾ ਬੁਧ ਸਿੰਘ ਜੀ ਨੂੰ ਸੈਨਾਪਤੀ

ਅਤੇ ਗਵਰਨਰ ਜਨਰਲ ਵਲੋਂ ਨਮਸਕਾਰ ਪਹੁੰਚੇ। ਗੁਰਚਰਨ ਸਿੰਘ ਦੀ ਮਾਰਫ਼ਤ ਆਪ ਦੀ ਚਿੱਠੀ ਸਾਨੂੰ ਮਿਲ ਗਈ ਹੈ ਅਤੇ ਉਸ ਦਾ ਭਾਵ ਅਰਥ ਸਮਝ ਕੇ ਸਾਨੂੰ ਖੁਸ਼ੀ ਹੋਈ ਹੈ। ਇਸ ਤੱਥ ਪੂਰਨ ਖਬਰ ਘੱਲਣ ਲਈ ਅਸੀਂ ਆਪ ਦਾ ਧੰਨਵਾਦ ਕਰਦੇ ਹਾਂ। ਪਰ ਭਾਰਤ ਵਰਸ਼ ਦੀ ਪਰਿਸਥਿਤੀ ਤੇ ਘਟਨਾਵਲੀ ਬਾਰੇ ਹੋਰ ਜ਼ਿਆਦਾ ਵੇਰਵੇ ਭਰਪੂਰ ਜਾਨਕਾਰੀ ਦੀ ਲੋੜ ਹੈ।

ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਨਾਨਕ ਦੀ ਭਵਿਖ ਬਾਣੀ ਬਾਰੇ ਸਾਨੂੰ ਜਾਨਕਾਰੀ ਮਿਲ ਗਈ ਹੈ। ਸਭ ਕੁਝ ਅਕਾਲ ਪੁਰਖ ਦੀ ਇਛਿਆ ਅਨੁਸਾਰ ਹੀ ਹੋਵੇਗਾ। ਇਹ ਗਲ ਮਹਾਂ ਪੁਰਖ ਹੀ ਸਮਝ ਸਕਦੇ ਹਨ ਕਿ ਮੁਕਤੀ ਦਾ ਲਗਨ ਕਿਸ ਵੇਲੇ ਆ ਜਾਏ।'

ਅਕਤੂਬਰ ਦੇ ਪਹਿਲੇ ਪੱਖ ਵਿਚ ਗੁਰਚਰਨ ਸਿੰਘ ਮੁੜਿਆ। ਫਿਰ ਓਹੋ ਮੁਸੀਬਤਾਂ ਭਰੇ ਰਾਹ। ਪਰ ਹੁਣ ਗੁਰਚਰਨ ਸਿੰਘ ਖੁਸ਼ੀ ਨਾਲ ਫੁਲਿਆ ਨਹੀਂ ਸੀ ਸਮਾਉਂਦਾ। ਕਿਉਂਕਿ ਮੱਧ ਏਸ਼ੀਆ ਵਿਚ ਉਸ ਦੀ ਯਾਤਰਾ ਸਫਲ ਹੋ ਗਈ ਸੀ। ਉਥੇ ਸਵਾਗਤ ਤੇ ਆਦਰ ਭਰਪੂਰ ਉਤਰ ਮਿਲਿਆ ਉਸ ਦੀ ਲੰਮੀ ਗੈਰ ਹਾਜ਼ਰੀ ਵਿਚ ਉਹਦੀ ਪਤਨੀ ਤੇ ਪਰਵਾਰ ਦੇ ਜੀਅ ਕਿਵੇਂ ਆਰ-ਥਕ ਤੇ ਮੁਸੀਬਤਾਂ ਦੇ ਦਿਨ ਕੱਟਦੇ ਹੋਣਗੇ ਤੇ ਇਸ ਵਾਰ ਪਰਦੇਸ਼ ਵਿਚੋਂ ਉਸ ਨੇ ਇਕ ਵੀ ਚਿੱਠੀ ਆਪਣੇ ਘਰ ਨਹੀਂ ਸੀ ਪਾਈ ਇਸ ਲਈ ਉਸ ਦੇ ਘਰ ਵਾਲੇ ਕਿੰਨੇ ਫਿਕਰਮੰਦ ਹੋਣਗੇ—ਇਹ ਸਭ ਕੁਝ ਸੋਚਣ ਦਾ ਸਮਾ ਗੁਰਚਰਨ ਸਿੰਘ ਕੋਲ ਨਹੀਂ ਸੀ। ਉਹ ਕੂਕਾ ਅੰਦੋਲਣ ਦੇ ਉਜਲੇ ਭਵਿਖ ਦੀ ਸੰਭਾਵਨਾ ਬਾਰੇ ਸੋਚ ਵਿਚ ਹੀ ਮਸਤ ਤੇਜ਼ੀ ਨਾਲ ਅਗਾਂਹ ਵਧਦਾ ਰਿਹਾ। ਇਸ ਮਸਤੀ ਵਿਚ ਉਹ ਇਹ ਵੀ ਨਾ ਜਾਣ ਸਕਿਆ ਕਿ ਬ੍ਰਿਟਿਸ਼ ਸਰਕਾਰ ਦਾ ਜਾਸੂਸ ਗ਼ੁਲਾਮ ਖਾਂ ਉਸ ਦਾ ਪਿਛਾ ਕਰ ਰਿਹਾ ਹੈ।

ਗੁਰਚਰਨ ਸਿੰਘ ਦਾ ਮੱਧ ਏਸ਼ੀਆ ਵਿਚ ਆਗਮਨ, ਗੁਰੂ ਰਾਮ ਸਿੰਘ ਜੀ ਦੀ ਚਿੱਠੀ—ਰੂਸ ਸਰਕਾਰ ਵਲੋਂ ਆਦਰ ਸਤਿਕਾਰ ਤੇ ਚਿੱਠੀ ਦੇ ਉੱਤਰ ਬਾਰੇ ਸਾਰੀ ਗੱਲਬਾਤ ਗੁਲਾਮ ਖਾਂ ਨੇ ਕੁੱਤਾ ਕੁਰਗਾਨ ਤੋਂ ਪਹਿਲਾਂ ਹੀ ਪੰਜਾਬ ਸਰਕਾਰ ਨੂੰ ਦੱਸ ਘੱਲੀ ਸੀ। ਅੰਗ੍ਰੇਜ਼ ਹਾਕਮਾਂ ਦੇ ਹੁਕਮ ਨਾਲ ਗ਼ੁਲਾਮ ਖ਼ਾਂ ਨੇ ਗੁਰਚਰਨ ਸਿੰਘ ਦਾ ਪਿੱਛਾ ਕਰਨਾ ਸ਼ੁਰੂ ਕੀਤਾ। ਪਿਸ਼ਾਵਰ ਦੀ ਇਕ ਸਰਾਂ ਵਿਚ ਉਸਨੇ ਗੁਰਚਰਨ ਸਿੰਘ ਨਾਲ ਗੱਲ-ਬਾਤ ਸ਼ੁਰੂ ਕੀਤੀ ਤੇ ਆਪਣੇ ਆਪ ਨੂੰ ਰੂਸੀ ਜਾਸੂਸ ਦੱਸਿਆ। ਗੱਲ-ਬਾਤ ਵਿਚ ਉਸ ਨੇ ਗੁਰਚਰਨ ਸਿੰਘ ਨੂੰ ਦੱਸਿਆ ਕਿ ਉਹ ਰੂਸੀ ਤੁਰਕਿਸਤਾਨ ਨੂੰ ਮੁੜ ਕੇ ਜਾ ਰਿਹਾ ਹੈ। ਗੁਰਚਰਨ ਸਿੰਘ ਨੇ ਦੋ ਚਿੱਠੀਆਂ ਗ਼ੁਲਾਮ ਖਾਂ ਦੇ ਹੱਥ ਰੂਸੀ ਹਾਕਮਾਂ ਨੂੰ ਦੇਣ ਲਈ ਲਿਖ ਕੇ ਦੇ ਦਿੱਤੀਆਂ।

ਇਸ ਤੋਂ ਬਾਅਦ ਪੰਜਾਬ ਪੁਲਿਸ ਨੂੰ ਪੱਕਾ ਯਕੀਨ ਹੋ ਗਿਆ ਕਿ ਇਸ ਸਾਰੀ ਸਾਜ਼ਸ਼ ਦੀ ਜੜ੍ਹ ਗੁਰਚਰਨ ਸਿੰਘ ਹੀ ਹੈ, ਹਾਲਾਂ ਕਿ ਪੁਲਿਸ ਆਪਣੀ ਹਿਰਾਸਤ ਵਿਚ ਗੁਰਚਰਨ ਸਿੰਘ ਉਤੇ ਬਹੁਤ ਜ਼ਿਰ੍ਹਾ ਕਰਨ ਤੇ ਵੀ ਉਸ ਕੋਲੋਂ ਕੋਈ ਗੱਲ ਨਹੀਂ ਸੀ ਮਨਵਾ ਸਕੀ। ਪੁਛ ਗਿਛ ਕਰਨ ਵਾਲੇ ਪੁਲਿਸ ਅਫ਼ਸਰ ਚਾਰਲਸ ਬ੍ਰਾਊਨ ਨੇ ਦੁਖ ਨਾਲ ਆਪਣੀ ਡਾਇਰੀ ਵਿਚ ਲਿਖਿਆ ਸੀ—ਗੁਰਚਰਨ ਸਿੰਘ ਦੀ ਯਾਦਦਾਸ਼ਤ ਏਨੀ ਤਿੱਖੀ ਹੈ ਕਿ ਵੇਖ ਕੇ ਅਚਰਜ ਹੁੰਦਾ ਹੈ। ਪਰ ਪਿਛਲੇ ਢਾਈ ਸਾਲਾਂ ਤੋਂ ਉਹ ਅਫ਼ਗਾਨਿਸ-ਤਾਨ ਵਿਚ ਕਿਸ ਕਿਸ ਥਾਂ ਤੇ ਘੁੰਮਿਆ ਫਿਰਿਆ ਹੈ ਉਸ ਬਾਰੇ ਉਸ ਨੂੰ ਮੂਲੋਂ ਹੀ ਚੇਤਾ ਨਹੀਂ ਆ ਰਿਹਾ।

ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਸਰ ਰਾਬਰਟ ਈਗਾਰਟਨ ਨੇ ਗੁਰਚਰਨ ਸਿੰਘ ਦੀ ਨਕਲੋ ਹਰਕਤ ਵਲ ਉਚੇਚਾ ਧਿਆਨ ਦਿਤਾ। ਉਸ ਨੇ ਖਿਆਲ ਕੀਤਾ ਕਿ ਗੁਰਚਰਨ ਸਿੰਘ ਨੂੰ ਕਾਫੀ ਲੰਮੇ ਸਮੇ ਤਕ ਜੇਹਲ ਵਿਚ ਰੱਖਣ ਤੋਂ ਬਿਨਾ ਚਿਠੀਆਂ ਵਿਚ ਉਸ ਨੇ ਰੂਸੀ ਹਾਕਮਾਂ ਨੂੰ ਲਿਖਿਆ ਕਿ ਗੁਰੂ ਨਾਨਕ ਦੇਵ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਭਵਿਖ ਬਾਣੀ ਉਤੇ ਵਿਸ਼ਵਾਸੀ ਕਰਨ ਦੀ ਵਜਾਹ ਨਹੀਂ ਕਿਉਂਕਿ ਗੁਰੂਆਂ

ਦੀ ਗੱਲ ਅੱਖਰ-ਅੱਖਰ ਫਲਣੀ ਸ਼ੁਰੂ ਹੋ ਗਈ ਹੈ। ਅਫ਼ਗਾਨਾ ਨੇ ਅੰਗ੍ਰੇਜ਼ਾਂ ਉਤੇ ਜ਼ਬਰਦਸਤ ਹਮਲਾ ਕੀਤਾ ਹੈ ਤੇ ਅੰਗ੍ਰੇਜ਼ ਆਪਣੀ ਫੌਜ ਆਦਿ ਸਮੇਤ ਕਾਬੁਲ ਤੋਂ ਪਿਛੇ ਹਟ ਗਏ ਹਨ। ਆਪਣੇ ਬਾਰੇ ਉਸ ਨੇ ਲਿਖਿਆ ਕਿ ਉਹ ਪੂਰੀ ਤਰ੍ਹਾਂ ਸੁਰਖ਼ਸ਼ਤ ਹੈ ਤੇ ਗੁਰੂ ਰਾਮ ਸਿੰਘ ਜੀ ਨੂੰ ਚਿੱਠੀ ਦੇਣ ਲਈ ਛੇਤੀ ਹੀ ਬਰਮਾ ਨੂੰ ਜਾਏਗਾ ਤੇ ਗੁਰੂ ਜੀ ਦਾ ਉਤਰ ਲਿਆਵੇਗਾ।

ਗੁਲਾਬ ਖਾਂ ਨੇ ਗੁਰਚਰਨ ਸਿੰਘ ਦੀਆਂ ਚਿੱਠੀਆਂ ਪਿਸ਼ਾਵਰ ਦੇ ਕਮਿਸ਼ਨਰ ਨੂੰ ਜਾ ਦਿਤੀਆਂ। ਨਤੀਜੇ ਵਜੋਂ ਲਾਹੌਰ ਪਹੁੰਚਦਿਆਂ ਹੀ ਗੁਰਚਰਨ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਉਸ ਨੂੰ ਕਿਹਾ ਗਿਆ ਕਿ ਪੁਲਿਸ ਦੀ ਆਗਿਆ ਤੋਂ ਬਿਨਾਂ ਉਹ ਲਾਹੌਰ ਤੋਂ ਬਾਹਰ ਨਾ ਜਾਵੇ। ਗੁਰਚਰਨ ਸਿੰਘ ਪੁਲਿਸ ਦੇ ਹੁਕਮ ਦੀ ਉਲੰਘਣਾ ਕਰਕੇ ਵਲਵੇਂ ਰਾਹ ਭੈਣੀ ਸਾਹਿਬ ਜਾ ਕੇ ਬਾਬਾ ਬੁਧ ਸਿੰਘ ਜੀ ਨੂੰ ਮਿਲਿਆ ਤੇ ਕੂਕੇ ਸੇਵਕਾਂ ਰਾਹੀਂ ਰੂਸੀ ਹਾਕਮਾਂ ਦੀ ਚਿੱਠੀ ਬਰਮਾ ਗੁਰੂ ਰਾਮ ਸਿੰਘ ਜੀ ਕੋਲ ਪੁਚਾਣ ਦਾ ਬੰਦੋਬਸਤ ਕਰ ਕੇ ਆਪਣੇ ਪਿੰਡ ਚਕ ਪਿਰਾਨਾ ਨੂੰ ਚਲਿਆ ਗਿਆ। ਪੁਲਿਸ ਨੇ ਓਥੇ ਪੁਜਦਿਆਂ ਹੀ ਉਹਨੂੰ ਗ੍ਰਿਫਤਾਰ ਕਰਕੇ ਲਾਹੌਰ ਲੈ ਆਂਦਾ।

ਗੁਰਚਰਨ ਸਿੰਘ ਜਦੋਂ ਲਾਹੌਰ ਪੁਲਿਸ ਦੀ ਹਿਰਾਸਤ ਵਿਚ ਕਈ ਤਰ੍ਹਾਂ ਦੀ ਜਿਰਹ ਤੋਂ ਤੰਗ ਪਿਆ ਹੋਇਆ ਸੀ ਓਦੋਂ ਪੰਜਾਬ ਪੁਲਿਸ ਕੋਲ ਉੱਤੋੜੁੱਤੀ ਦੋ ਸੁਨੇਹੇ ਆਏ। ਬ੍ਰਿਟਿਸ਼-ਬਰਮਾ ਦੇ ਇਨਸਪੈਕਟਰ ਜਨਰਲ ਆਫ ਪੁਲਿਸ ਨੇ ਲਿਖਿਆ ਕਿ ੨੪ ਜਨਵਰੀ (੧੮੮੧) ਨੂੰ ਦੋ ਕੂਕੇ ਮੌਲਮੀਨ ਤੋਂ 'ਸਿਆਵਧ' ਜਹਾਜ਼ ਤੇ ਚੜ੍ਹ ਕੇ ਮਰਗੋਈ ਪਹੁੰਚੇ ਹਨ। ਇਕ ਦਾ ਨਾਮ ਮੀਂਹਾਂ ਸਿੰਘ ਹੈ ਤੇ ਦੂਜੇ ਦਾ ਸੰਤ ਸਿੰਘ। ਪਹਿਲੇ ਦੀ ਉਮਰ ਸਤਾਈ ਸਾਲ ਹੈ ਤੇ ਦੂਜੇ ਦੀ ਪੈਂਤੀ ਸਾਲ। ਇਨ੍ਹਾਂ ਦੇ ਆਉਣ ਦੀ ਖਬਰ ਮਿਲਦਿਆਂ ਹੀ ਡਿਪਟੀ ਕਮਿਸ਼ਨਰ ਨੇ ਦੋਹਾਂ ਨੂੰ ਫੌਰਨ ਮਰਗੋਈ ਤੋਂ ਚਲੇ ਜਾਣ ਦਾ ਹੁਕਮ ਦਿੱਤਾ। ਦੋਹਾਂ ਨੇ ਹੀ ਅਗਲੇ ਦਿਨ ਮਰਗੋਈ ਛਡ ਜਾਣ ਦਾ ਇਕਰਾਰ ਕੀਤਾ ਪੁਲਿਸ ਨੇ ਸਾਵਧਾਨੀ ਲਈ ਗੁਰੂ ਰਾਮ ਸਿੰਘ ਜੀ ਦੀ ਬੰਦੀ-ਸ਼ਾਲਾ ਦਵਾਲੇ ਪਹਿਰਾ ਹੋਰ ਸਖਤ ਕਰ ਦਿਤਾ। ਫਿਰ ਵੀ ਅਗਲੇ ਦਿਨ ਮੀਹਾਂ ਸਿੰਘ ਨੂੰ ਗੁਰੂ ਰਾਮ ਸਿੰਘ ਜੀ ਕੋਲ ਵੇਖਿਆ ਗਿਆ। ਮੀਂਹਾਂ ਸਿੰਘ ਤੇ ਸੰਤ ਸਿੰਘ—ਦੋਹਾਂ ਨੂੰ ਹੀ ਗ੍ਰਿਫਤਾਰ ਕਰ ਲਿਆ ਗਿਆ ਤੇ ਡਿਪਟੀ ਕਮਿਸ਼ਨਰ ਦੇ ਹੁਕਮ ਨਾਲ ਉਸੇ ਦਿਨ ਹੀ ਦੋਹਾਂ ਨੂੰ ਕਲਕਤੇ ਨੂੰ ਘੱਲ ਦਿਤਾ ਗਿਆ।

ਕਲਕੱਤਾ ਪੁਲਿਸ ਦੇ ਡਿਪਟੀ ਕਮਿਸ਼ਨਰ ਲੈਮਬਰਟ ਨੇ ਦੂਜਾ ਸੁਨੇਹਾ ਘੱਲਿਆ। ਉਸ ਨੇ ਲਿਖਿਆ ਕਿ ਬਰਮਾ ਤੋਂ ਮੁੜੇ ਦੋ ਸਿੱਖ ਮੀਹਾਂ ਸਿੰਘ ਤੇ ਸੰਤ ਸਿੰਘ ਕਲਕੱਤੇ ੬ ਨੰਬਰ ਮਛੂਆ ਬਾਜ਼ਾਰ ਸਟਰੀਟ ਵਿਚ ਬਨਬਿਹਾਰੀ ਸਿੰਘ ਕੂਕੇ ਦੇ ਘਰ ਠਹਿਰੇ ਹਨ। ਇਕ ਮਹੀਨਾ ਪਹਿਲਾਂ ਕਲਕੱਤਾ ਪੁਲਿਸ ਦੀਆਂ ਅੱਖਾਂ ਵਿਚ ਘੱਟਾ ਪਾ ਪਾ ਕੇ ਇਹ ਬਰਮਾ ਗਏ ਸਨ। ਮੀਂਹਾਂ ਸਿੰਘ ਦੇ ਗਲ ਹਾਂਗ ਕਾਂਗ ਪੁਲਿਸ ਦਾ ਲਿਬਾਸ ਸੀ। ਉਸ ਨੇ ਆਪਣੇ ਆਪ ਨੂੰ ਹਾਂਗਕਾਂਗ ਪੁਲਿਸ ਦਾ ਆਦਮੀ ਦੱਸਿਆ ਸੀ—ਜਦੋਂ ਕਿ ਅਸਲ ਵਿਚ ਉਸ ਨੇ ਹਾਂਗਕਾਂਗ ਪੁਲਿਸ ਵਿਭਾਗ ਵਿਚੋਂ ਦੋ ਸਾਲ ਪਹਿਲਾਂ ਅਸਤੀਫ਼ਾ ਦੇ ਦਿੱਤਾ ਹੋਇਆਸੀ ਉਨ੍ਹਾਂਦਾਬਰਮਾਜਾਣ ਦਾ ਉਦੇਸ਼ ਸੀ (ਗੁਰੂ) ਰਾਮ ਸਿੰਘ ਜੀ ਨੂੰ ਮਿਲਣਾ ਅਤੇ ਇਸ ਸਿਲਸਲੇ ਵਿਚ ਪੋਲਮੀਨ ਜੇਹਲ ਦੇ ਕਾਨਸਟੇਬਲ ਹਰਨਾਮ ਸਿੰਘ ਨੇ ਉਨ੍ਹਾਂ ਦੀ ਸਹਾਇਤਾ ਕੀਤੀ ਹੈ।

ਬਿਨਾ ਮੁਕੱਦਮਾ ਚਲਾ-ਇਆਂ ਕੈਦ ਰੱਖਣਾ ਉਨ੍ਹਾਂ ਦਿਨਾਂ ਵਿਚ ਸਿਰਫ ੧੮੧੮ ਦੀ ਧਾਰਾ ਨੰਬਰ ੩ ਦੀ ਸਹਾਇਤਾ ਨਾਲ ਹੀ ਸੰਭਵ ਹੁੰਦਾ ਸੀ। ਈਗਰਟਨ ਦੇ ਸੁਝਾਅ ਅਨੁਸਾਰ ਪੰਜਾਬ ਸਰਕਾਰ ਦੇ ਸਕੱਤਰ ਨੇ ਭਾਰਤ ਸਰਕਾਰ ਨੂੰ ਗੁਰਚਰਨ ਸਿੰਘ ਬਾਰੇ ਸਭ ਕੁਝ ਦਸਿਆ ਅਤੇ ਉਸ ਨੂੰ ਬਿਨਾਂ ਮੁਕੱਦਮਾ ਚਲਾਇਆਂ ਕੈਦ ਰੱਖਣ ਲਈ ਵਰੰਟ ਮੰਗ ਘੱਲੇ। ਪੰਜਾਬ ਸਰਕਾਰ ਦੇ ਕਾਗਜ਼ ਪਤਰਾਂ ਵਿਚ ਗੁਰਚਰਨ ਸਿੰਘ ਵਿੱਰੁਧ

ਵਡੇ ਵਡੇ ਇਲਜ਼ਾਮ ਲਗਾਏ ਗਏ। ਉਸ ਬਾਰੇ ਦੁਸ਼ਮਨੀ ਦੀ ਭਾਵਨਾ ਦਾ ਹੇਠ ਲਿਖੇ ਵਰਨਣ ਤੋਂ ਵੀ ਪਤਾ ਲਗਦਾ ਹੈ—

"ਇਹ ਗੱਲ ਯਕੀਨ ਨਾਲ ਆਖੀ ਜਾ ਸਕਦੀ ਹੈ ਕਿ ਗੁਰਚਰਨ ਸਿੰਘ ਭਾਰਤ ਸਰਕਾਰ ਦਾ ਦੁਸ਼ਮਨ ਹੈ। ਵਿਰਧ ਹੋਣ ਦੇ ਬਾਵਜੂਦ ਉਸ ਦੇ ਸਰੀਰ ਵਿਚ ਬਹੁਤ ਤਾਕਤ ਹੈ ਤੇ ਉਹ ਵਧ ਤੋਂ ਵਧ ਕਸ਼ਟ ਸਹਿ ਸਕਦਾ ਹੈ। ਸਿਖ ਫੌਜੀਆਂ ਦੀਆਂ ਸਾਰੀਆਂ ਸਿਫਤਾਂ ਉਸ ਵਿਚ ਹਨ—ਉਸ ਦਾ ਪਤਲਾ ਸਰੀਰ ਇਸ ਗੱਲ ਦਾ ਸਾਖੀ ਹੈ।

*　　*　　*

"ਗੁਰਚਰਨ ਸਿੰਘ ਨੂੰ ਜੇ ਕੈਦ ਨਾ ਕੀਤਾ ਜਾਵੇ ਤਾਂ ਉਸ ਨੂੰ ਰੂਸ ਵਲੋਂ ਜਿਹੜਾ ਆਦਰ ਸਨਮਾਨ ਮਿਲਿਆ ਹੈ ਉਸ ਦੀ ਮਰਯਾਦਾ ਕਾਇਮ ਰਖਣ ਲਈ ਉਹ ਕੋਈ ਵੀ ਮੌਕਾ ਹੱਥੋਂ ਨਹੀਂ ਜਾਣ ਦੇਵੇਗਾ- ਖਾਸ ਕਰਕੇ ਰੂਸ ਜੇ ਕਿਧਰੇ ਪੰਜਾਬ ਉਤੇ ਹਮਲਾ ਕਰ ਦੇਵੇ ਤਾਂ।"

ਐਚ. ਐਮ. ਡੂਰੰਡ ਓਦੋਂ ਭਾਰਤ ਸਰਕਾਰ ਦ ਬਦੇਸ਼ੀ ਮਹਿਕਮੇ ਵਿਚ ਸਕੱਤਰ ਸਨ। ਉਨ੍ਹਾਂ ਨੇ ਪੰਜਾਬ ਸਰਕਾਰ ਦੇ ਪ੍ਰਸਤਾਵ ਦੀ ਪੂਰਨ ਹਮਾਇਤ ਕਰਦਿਆਂ ਹੋਇਆਂ ਬੜੀ ਸਖਤ ਭਾਸ਼ਾ ਵਿਚ ਲਿਖਿਆ—

'ਮੈਨੂੰ ਇਸ ਵਿਚ ਭੋਰਾ ਵੀ ਸ਼ੱਕ ਨਹੀਂ ਕਿ ਗੁਰਚਰਨ ਸਿੰਘ ਨੂੰ ਜਿਸ ਦੋਸ਼ ਅਧੀਨ ਦੋਸ਼ੀ ਬਣਾਇਆ ਗਿਆ ਹੈ ਉਹ ਸਚ ਮੁਚ ਹੀ ਉਸ ਦਾ ਦੋਸ਼ੀ ਹੈ। ਸਿਰਫ ਗੁਰਚਰਨ ਸਿੰਘ ਦੀ ਕੋਸ਼ਿਸ਼ ਸਦਕਾ ਹੀ ਰੂਸ ਤੇ ਗੁਰੂ ਰਾਮ ਸਿੰਘ ਵਿਚਕਾਰ ਚਿਠੀ ਪਤਰ ਹੋ ਸਕਿਆ ਹੈ। ੧੮੧੮ ਦੀ ਧਾਰਾ ਨੰਬਰ ੩ ਦੇ ਅਧੀਨ ਗ੍ਰਿਫਤਾਰੀ ਦਾ ਪਰਵਾਨਾ ਜਾਰੀ ਕਰਨ ਦਾ ਅਰਥ ਭਾਵੇਂ ਉਮਰ ਕੈਦ ਹੈ ਤਾਂ ਵੀ ਮੈਂ ਪੰਜਾਬ ਸਰਕਾਰ ਦੇ ਪ੍ਰਸਤਾਵ ਦੀ ਹਮਾ-ਇਤ ਹੀ ਕਰਦਾ ਹਾਂ। ਗੁਰਚਰਨ ਸਿੰਘ ਕੂਕਾ ਮਹੰਤ ਹੈ। ਕੂਕਿਆਂ ਨਾਲ ਉਹ ਅਟੁਟ ਬੰਧਨ ਵਿਚ ਬੱਝਾ ਹੋਇਆ ਹੈ। ਉਹ ਜ਼ਿੰਦਗੀ ਭਰ ਕੂਕਾ ਮਹੰਤ ਹੀ ਰਹੇਗਾ। ਉਹ ਸਾਡਾ ਜਿਨਾ ਨੁਕਸਾਨ ਕਰ ਸਕਦਾ ਹੈ ਜ਼ਰੂਰ ਕਰੇਗਾ। ਜੇ ਅਸੀਂ ਇਹ ਸਾਜ਼ਸ਼ ਨਾਕਾਮ ਕਰਨੀ ਚਾਹੁੰਦੇ ਹਾਂ ਤਾਂ ਗੁਰ-ਚਰਨ ਸਿੰਘ ਨੂੰ ਉਮਰ ਭਰ ਕੈਦ ਰਖਣ ਤੋਂ ਬਿਨਾ ਮੈਨੂੰ ਹੋਰ ਕੋਈ ਚਾਰਾ ਨਹੀਂ ਦਿਸਦਾ।'

ਉਸ ਜ਼ਮਾਨੇ ਦੇ ਵਡੇ ਲਾਟ ਲਾਰਡ ਰਿਪਨ ਲਿਬਰਲ ਪਾਰਟੀ ਦੇ ਮੈਂਬਰ ਸਨ। ਵਿਕਟੋਰੀਆ ਜੁਗ ਦੇ ਉਦਾਰ ਜਨਤੰਤਰ ਤੇ ਵਿਅਕਤੀ ਦੀ ਆਜ਼ਾਦੀ ਦੇ ਆਦਰਸ਼, ਉਪਨਿਵੇਸ਼ਕ ਹਾਕਮ ਦੀ ਗੱਦੀ ਉਤੇ ਬੈਠ ਕੇ ਵੀ ਸਹਿਜੇ ਹੀ ਭੁਲ ਜਾਣਾ ਉਸ ਲਈ ਕੁਝ ਦੁਖਦਾਈ ਹੋਇਆ ਸੀ। ਉਨ੍ਹਾਂ ਨੇ ਕੁਝ ਦੁਚਿਤੀ ਜਿਹੀ ਨਾਲ ਪੰਜਾਬ ਸਰਕਾਰ ਕੋਲੋਂ ਜਾਨਣਾ ਚਾਹਿਆ—ਭਾਰਤ ਸਰਕਾਰ ਵਲੋਂ ਵਾਰੰਟ ਦੇਣੇ ਕੀ ਬੜੇ ਹੀ ਜ਼ਰੂਰੀ ਹਨ? ਮੁਚਲਕੇ ਨਾਲ ਗੁਰਚਰਨ ਸਿੰਘ ਨੂੰ ਕੈਦੀ ਰਖਣਾ ਸੰਭਵ ਹੈ ਕਿ ਨਹੀਂ? ਪੰਜਾਬ ਸਰਕਾਰ ਨੇ ਦੱਸਿਆ ਕਿ ਸਭ ਕੁਝ ਹੀ ਸੰਭਵ ਹੈ ਪਰ ਵਾਰੰਟ ਉਸ ਨੂੰ ਚਾਹੀਦੇ ਹੀ ਹਨ। ਕਿਉਂਕਿ ਕਿਸੇ ਵੀ ਵੇਲੇ ਗੁਰਚਰਨ ਸਿੰਘ ਨੂੰ ਬਿਨਾ ਮੁਕੱਦਮਾ ਚਲਾਏ ਉਮਰ ਕੈਦ ਕਰਨ ਦੀ ਤਾਕਤ ਹੱਥ ਵਿਚ ਨਾ ਹੋਣ ਤੇ ਉਸ ਨੂੰ ਸੂਤ ਕਰਨਾ ਪੰਜਾਬ ਸਰਕਾਰ ਲਈ ਅਸੰਭਵ ਹੋਵੇਗਾ। ਇਸ ਦੇ ਨਤੀਜੇ ਵਜੋਂ ਲਾਰਡ ਰਿਪਨ ਨੂੰ ਵਿਅਕਤੀ ਸ੍ਵਾਧੀਨਤਾ ਦੀ ਨੀਤੀ ਭੁਲਾਉਣੀ ਪਈ। ਸੈਕਰੇਟਰੀ ਲੀਏਜ਼ ਦੇ ਨਾਮ ਹੇਠ ਪੰਝੱਤਰ ਸਾਲ ਦੇ ਬਿਰਧ ਗੁਰਚਰਨ ਸਿੰਘ ਲਈ ਬਿਨਾ ਮੁਕੱਦਮਾ ਚਲਾਏ ਉਮਰ ਕੈਦ ਦਾ ਹੁਕਮ ਪੰਜਾਬ ਸਰਕਾਰ ਨੂੰ ਘੱਲ ਦਿੱਤਾ ਗਿਆ। ਲਾਹੌਰ ਤੋਂ ਗੁਰਚਰਨ ਸਿੰਘ ਨੂੰ ਮੁਲ-ਤਾਨ ਭੇਜ ਦਿੱਤਾ ਗਿਆ। ਜ਼ਿਲਾ ਗੁਜਰਾਂ ਵਾਲਾ ਦੇ ਦੋ ਵਿਅਕਤੀਆਂ ਜੀਵਨ ਸਿੰਘ ਤੇ ਇਕ ਹੋਰ ਨੇ ਗੁਰਚਰਨ ਸਿੰਘ ਦੀ ਜ਼ਮਾਨਤ ਦਿੱਤੀ। ਮੁਲਤਾਨ ਦੇ ਥਾਣੇ ਕੋਲ ਗੁਰਚਰਨ ਸਿੰਘ ਨੂੰ ਰਹਿਣਾ ਪਿਆ ਤੇ ਸਾਤੇ ਵਿਚ ਦੋ ਵਾਰੀ ਉਹ ਥਾਣੇ ਹਾਜ਼ਰੀ ਭਰਦਾ। ਸੰਨ ੧੮੮੬ ਵਿਚ ਲਗਭਗ ਸੱਤ ਸਾਲ ਦੀ ਨਜ਼ਰਬੰਦੀ ਤੋਂ ਬਾਅਦ ਗੁਰਚਰਨ ਸਿੰਘ ਰਿਹਾ ਹੋਇਆ। ਪਰ ਉਸ ਰਿਹਾਈ ਨਾਲ ਵੀ ਇਹ ਸ਼ਰਤ ਸੀ ਕਿ ਗੁਰਚਰਨ ਸਿੰਘ ਭੈਣੀ ਸਾਹਿਬ

ਨਹੀਂ ਜਾ ਸਕੇਗਾ।

ਇਸ ਤੋਂ ਬਾਅਦ ਦਾ ਇਤਿਹਾਸ ਸੰਖੇਪ ਹੋਣ ਤੇ ਵੀ ਵਰਨਣ ਯੋਗ ਹੈ। ਸੰਨ ੧੮੮੭ ਦੇ ਅਪਰੈਲ ਮਹੀਨੇ ਵਿਚ ਗੁਰਚਰਨ ਸਿੰਘ ਨੇ ਅਫ਼ਗਾਨਿਸਤਾਨ ਤੇ ਮੱਧ ਏਸ਼ੀਆ ਵਿਚ ਜਾਣ ਲਈ ਦਰਖ਼ਾਸਤ ਦਿੱਤੀ। ਪੰਜਾਬ ਦੇ ਹਾਕਮਾ ਨੂੰ ਇਜਾਜ਼ਤ ਦੇਣ ਵਿਚ ਕੋਈ ਇਤਰਾਜ਼ ਨਹੀਂ ਸੀ, ਪਰ ਕੇਂਦਰੀ ਸਰਕਾਰ ਵਲੋਂ ਸਖ਼ਤੀ ਨਾਲ ਇਨਕਾਰ ਹੋਣ ਕਰਕੇ ਪੰਜਾਬ ਸਰਕਾਰ ਨੇ ਉਹ ਦਰਖ਼ਾਸਤ ਰੱਦ ਕਰ ਦਿੱਤੀ। ਇਸ ਅੱਸੀ ਸਾਲ ਤੋਂ ਵੀ ਵੱਧ ਉਮਰ ਦੇ ਬਿਰਧ ਨੂੰ ਬ੍ਰਿਟਿਸ਼ ਸਰਕਾਰ ਉਸਦੇ ਮਰਨ ਤਕ ਸ਼ੱਕ ਦੀ ਨਜ਼ਰ ਨਾਲ ਵੇਖਦੀ ਰਹੀ। ਮੱਧ ਏਸ਼ੀਆ ਵਿਚ ਰੂਸੀ ਜਾਸੂਸ ਸ਼ੰਕਰ ਰਾਏ ਨੂੰ ਜਦੋਂ ਗ੍ਰਿਫ਼ਤਾਰ ਕਰਕੇ ਬੰਦੀ ਕਰ ਲਿਆ ਗਿਆ ਓਦੋਂ ਬ੍ਰਿਟਿਸ਼ ਸਰਕਾਰ ਦਾ ਖ਼ਿਆਲ ਬਣਿਆ ਕਿ ਸ਼ੰਕਰ ਰਾਏ ਗੁਰਚਰਨ ਸਿੰਘ ਦੇ ਪ੍ਰਭਾਵ ਹੇਠ ਹੈ। ਬਦੇਸ਼ੀ ਹਾਕਮਾ ਦੀ ਤਿੱਖੀ ਨਜ਼ਰ ਦੇ ਸਾਹਮਣੇ ਕੂਕਾ ਨੇਤਾ ਗੁਰਚਰਨ ਸਿੰਘ ਦਾ ਜੀਵਨ ਦੀਪ ਇਕ ਦਿਨ ਬੁਝ ਗਿਆ।

ਭਾਰਤ ਵਰਸ਼ ਵਿਚ ਅੰਗ੍ਰੇਜ਼ੀ ਵਿਰੋਧੀ ਆਂਦੋਲਨ ਵਿਚ ਕੂਕਿਆਂ ਨੇ ਆਪਣਾ ਸ਼ਾਨਦਾਰ ਹਿੱਸਾ ਪਾਇਆ ਹੈ—ਭਾਵੇਂ ਕਿ ਉਸ ਤੋਂ ਬਹੁਤ ਲੋਕ ਵਾਕਿਫ਼ ਨਹੀਂ ਹਨ। ੧੮੫੭ ਦੇ ਗ਼ਦਰ ਦੀ ਇਤਿਹਾਸਕ ਪਰਸਿੱਧੀ ਕੂਕਿਆਂ ਨੇ ਹਾਸਿਲ ਨਹੀਂ ਕੀਤੀ ਪਰ ਧਰਮ ਦੀ ਪਰੇਰਨਾ ਹੇਠ ਚਲਦਿਆਂ ਹੋਇਆਂ ਕੂਕਾ ਆਂਦੋਲਣ ਦਾ ਰਾਜਨੀਤਕ ਨਤੀਜਾ ਬਹੁਤ ਹੀ ਮਹਤਤਾ ਭਰਿਆ ਹੈ। ੧੮੫੭ ਦੇ ਗ਼ਦਰ ਦੀ ਵਾਗਡੋਰ ਜਾਗੀਰਦਾਰੀ ਰਾਜ-ਤੰਤਰ ਦੇ ਪ੍ਰਤੀਨਿਧਾਂ ਦੇ ਹੱਥ ਸੀ ਪਰ ਕੂਕਾ ਵਿਦਰੋਹ ਦੀ ਅਗਵਾਈ ਕੀਤੀ ਹੈ ਦੌਲਤ ਹੀਨ ਸਾਧਾਰਨ ਕਿਰਸਾਨੀ ਨੇ। ਬਰਮਾ ਵਿਚ ਨਿਰਵਾਸਿਤ ਬਹਾਦੁਰ ਸ਼ਾਹ ਸਾਹ ਸਤ ਹੀਨ ਚੁਪ ਹੈ—ਪਰ ਮਰਗੋਈ ਜੇਹਲ ਵਿਚ ਚਿਰਾਂ ਲਈ ਬੰਦੀ ਨੇਤਾ ਗੁਰੂ ਰਾਮ ਸਿੰਘ ਸਰਗਰਮੀ ਨਾਲ ਬ੍ਰਿਟਿਸ਼ ਵਿਰੋਧੀ ਗੋਂਦਾਂ ਵਿਚ ਲਗੇ ਹੋਏ ਸਨ। ਕੂਕਿਆਂ ਦੇ ਰਾਜਨੀਤਕ ਕੰਮਾਂ ਤੇ ਢੰਗਾਂ ਦਾ ਬਾਅਦ ਦੇ ਭਾਰਤੀ ਰਾਜਨੀਤਕ ਆਂਦੋਲਣ ਦੀ ਟਫ਼-ਤਾਰ ਨਾਲ ਅਸਚਰਜ ਰੂਪ ਵਿਚ ਮੇਲ ਦਿੱਸਦਾ ਹੈ। ਅਗ੍ਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ, ਅੰਗ੍ਰੇਜ਼ੀ ਵਿੱਦਿਆ ਦੇਣ ਵਾਲੀਆਂ ਸ਼ਿਖਸ਼ਾ ਸੰਸਥਾਵਾਂ ਦਾ ਬਾਈ-ਕਾਟ ਕੂਕਾ ਆਂਦੋਲਣ ਦਾ ਮੂਲ ਮੰਤਰ ਸੀ। ਭਾਰਤ ਦੀ ਨਾਮਿਲਵਰਤ ਲਹਿਰ ਵਿਚ ਕੂਕਿਆਂ ਦੀ ਨੀਤੀ ਨੇ ਅਦਿੱਖ ਰੂਪ ਵਿਚ ਅਤੇ ਅਣਜਾਣਿਆਂ ਹੀ ਕੰਮ ਕੀਤਾ ਹੈ ਜਦੋਂ ਕਿ ਦੋਹਾਂ ਵਿਚ ਆਜ਼ਾਦੀ ਹਾਸਿਲ ਕਰਨ ਦੀ ਜ਼ਬਰਦਸਤ ਚਾਹ ਤੋਂ ਬਿਨਾਂ ਹੋਰ ਕੋਈ ਮਿਲਣ ਸੂਤਰ ਲੱਭਣਾ ਔਖਾ ਹੈ। ਸਭ ਤੋਂ ਉਪਰ ਕੂਕਾ-ਆਂਦੋਲਣ ਗੁਰ-ਚਰਨ ਸਿੰਘ ਦੇ ਮਹਾਨ ਜਤਨਾਂ ਦੀ ਇਤਿਹਾਸਕਤਾ ਨੂੰ ਲੈ ਕੇ ਚਲ ਰਿਹਾ ਹੈ। ਗੁਲਾਮੀ ਤੋਂ ਆਜ਼ਾਦੀ ਦੀ ਆਸ਼ਾ ਵਿਚ ਗੁਰਚਰਨ ਸਿੰਘ ਨੇ ਜਿਨ੍ਹਾਂ ਰਾਹਾਂ ਤੋਂ ਭਾਰਤ ਦੀ ਸਰਹੱਦ ਪਾਰ ਕੀਤੀ—ਵੀਹਵੀਂ ਸਦੀ ਵਿਚ ਨੇਤਾ ਜੀ ਸੁਭਾਸ਼ ਚੰਦਰ ਵੀ ਉਨ੍ਹਾਂ ਰਾਹਾਂ ਥਾਣੀ ਹੀ ਗਏ ਹਨ। ਆਜ਼ਾਦੀ ਦੀ ਲੜਾਈ ਵਿਚ ਬਦੇਸ਼ੀ ਸ਼ਕਤੀ ਦੀ ਸਹਾਇਤਾ ਹਾਸਿਲ ਕਰਨ ਦੀ ਆਸ ਨੇ ਸਿਰਫ਼ ਅਪਰਸਿਧ ਗੁਰਚਰਨ ਸਿੰਘ ਨੂੰ ਹੀ ਪਰ-ਭਾਵਤ ਨਹੀਂ ਕੀਤਾ ਸਗੋਂ ਉਸ ਤੋਂ ਬਹੁਤ ਸਾਲ ਬਾਅਦ ਭਾਰਤ ਦੇ ਅਨੇਕਾਂ ਇਨਕਲਾ-ਬੀਆਂ ਉਸੇ ਇਕੋ ਆਸ ਨਾਲ ਬਦੇਸ਼ੀ ਸ਼ਕਤੀਆਂ ਦੀ ਸਹਾ-ਇਤਾ ਲਈ ਹੈ।

ਇਹ ਗੱਲ ਮੰਨਣੀ ਹੀ ਪਏਗੀ ਕਿ ਗੁਰਚਰਨ ਸਿੰਘ ਦੇ ਕੰਮ ਨੇ ਉਨੀਵੀਂ ਸਦੀ ਦੇ ਭਾਰਤ ਦੀ ਆਜ਼ਾਦੀ ਦੀ ਲਹਿਰ ਨੂੰ ਸੇਂਟਪੀਟਰਸਬਰਗ ਤੋਂ ਬਰਮਾ ਤਕ ਫੈਲਾ ਦਿੱਤਾ ਸੀ ਅਤੇ ਆਜ਼ਾਦੀ ਲਈ ਲੜਾਈ ਦੇ ਇਤਿਹਾਸ ਵਿਚ ਗੁਰੂ ਰਾਮ ਸਿੰਘ, ਮੌਲਮੀਨ ਜੇਹਲ ਦੇ ਕਾਂਸਟੇਬਲ ਹਰਨਾਮ ਸਿੰਘ ਭੈਣੀ ਸਾਹਿਬ ਦੇ ਗੁਰੂ ਬੁੱਧ ਸਿੰਘ, ਸਿਰੋਲੀ ਦੇ ਮੀਂਹਾਂ ਸਿੰਘ, ਸੰਤ ਸਿੰਘ, ਮਛੂਆ ਬਾਜ਼ਾਰ ਸਟਰੀਟ ਦੇ ਬਿਹਾਰੀ ਸਿੰਘ, ਚਕ ਪਰਾਨਾ ਦੇ

ਗੁਰਚਰਨ ਸਿੰਘ ਰੂਸੀ ਹਾਕਮ ਕਰਡਕਮਿਆਨ, ਕਰੋਲਕੋਵ ਤੇ ਈਵਾਨੋਵ–ਸਭਨਾ ਨੇ ਰਲ ਕੇ

ਇਕ ਹੈਰਾਨ ਕਰਨ ਵਾਲੇ ਅਧਿਆਏ ਦੀ ਰਚਨਾ ਕੀਤੀ ਹੈ।

---

ਉਜ਼ਬੇਕ ਸੋਵੀਅਤ ਸੋਸ਼ਲਿਸਟ ਰੀਪਬਲਿਕ ਆਰਕਾਈਵ ਦੇ ਰੀਕਾਰਡ ਦੇ ਅਧਾਰ ਤੇ ਰੂਸੀ ਇਤਿਹਾਸਕਾਰ ਐਨ. ਏ. ਖਾਲੀਫੇਨ ਦੀ ਖੋਜ ਤੇ ਭਾਰਤ ਦੇ ਕੌਮੀ ਆਰਕਾਈਵ ਵਿਚ ਸੁਰੱਖਿਅਤ ਦੂਸਰੀਆਂ ਇਤਿਹਾਸਕ ਲਿਖਤਾਂ ਦੇ ਆਧਾਰ ਉੱਤੇ ਇਹ ਲੇਖ ਲਿਖਿਆ ਗਿਆ ਹੈ।

# ਬਸੰਤ—ਇਤਿਹਾਸ ਵਿਚ ਵੀ ਆ ਕੇ ਰਹੇਗੀ

ਪ੍ਰੀਤਮ ਸਿੰਘ ਕਵੀ

ਰਿਤੂ-ਰਾਜ ਬਸੰਤ ਹਰ ਸਾਲ ਨਵਾਂ ਥੀਣ ਤੇ ਨਵਾਂ ਜੀਣ ਦਾ ਸੰਦੇਸ਼ ਦਿੰਦਾ ਹੈ। ਵੇਖਣ ਨੂੰ ਸੁਕੇ ਸੜੇ ਡੁੰਡ ਨਵੀਆਂ ਕੋਂਪਲਾਂ ਅਤੇ ਨਵ-ਫਲਾਂ ਨਾਲ ਪ੍ਰਫੁਲਤ ਹੋ ਉਠਦੇ ਹਨ। ਵਨਸਪਤੀ ਇਕ ਨਵੀਂ ਬਹਾਰ ਤੇ ਆਉਂਦੀ ਹੈ। ਆਕਾਸ਼ ਨਵੇਂ ਨਿਖਾਰ ਤੇ ਆਉਂਦਾ ਹੈ ਤੇ ਸਾਰਾ ਵਿਸ਼ਵ ਇਕ ਨਵੀਂ ਸੱਧਰ ਨਾਲ ਅੰਗੜਾ ਉਠਦਾ ਹੈ।

ਵਨਸਪਤੀ ਨਾਲ ਦਿਲ-ਚਸਪੀ ਰਖਣ ਵਾਲੇ ਜਾਣਦੇ ਹਨ ਕਿ ਬਸੰਤ ਦੇ ਦਿਨਾਂ ਵਿਚ ਨਵ-ਜਾਗ੍ਰਣ ਦੀ ਲਾਲਸਾ ਕਿੰਜ ਰੀਂਢ ਰੀਂਢ ਚੋਂ ਝਾਤੀਆਂ ਮਾਰ ਉਠਦੀ ਹੈ। ਇੰਜ ਹੀ ਜੀਵ ਜਗਤ ਵਿਚ, ਖਾਸ ਕਰ ਮਨੁਖਾ ਨਸਲ ਵਿਚ ਖੂਨ ਦੀ ਨਵੀਨਤਾ ਉਂਗਰਦੀ ਹੈ, ਚਿਹਰਿਆਂ ਤੇ ਇਕ ਨਿਖਾਰ ਅਤੇ ਹਿਰਦਿਆਂ ਵਿਚ ਬਹਾਰ ਆਉਂਦੀ ਹੈ। ਪਰ ਕੀ ਸਭਨਾਂ ਨਾਲ ਹੀ ਇੰਜ ਵਾਪਰਦੀ ਹੈ ? ਨਹੀਂ, ਰੋਗ ਗ੍ਰਸਤ ਪ੍ਰਾਣੀਆਂ ਨੂੰ ਹਰ ਸਾਲ ਦੀ ਬਸੰਤ ਵੀ ਸਾਵਣ ਮਾਂਹ ਦੇ ਮਹੀਨਿਆਂ ਵਾਂਗ ਇਕ ਬੇਹਾ ਬੁਸਾ ਤੇ ਬਿਹਾ ਗੁਆਚਾਪਣ ਹੀ ਦਰਸਾਂਦੀ ਹੈ।

ਐਨ ਇਸੇ ਤਰ੍ਹਾਂ ਦੀ ਗੱਲ ਇਤਿਹਾਸ ਦੇ ਖੇਤਰ ਵਿਚ ਪਰ-ਗਟ ਹੋ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਇਕ ਬਸੰਤ ਦੀ ਪੰਚਮੀ ਨੂੰ ਭਾਰਤ ਦੀ ਅਵਤਾਰ ਜਣਨੀ ਧਰਤੀ ਤੇ ਆਏ। ਜਵਾਨੀ ਵਿਚ ਪੈਰ ਰਖਦਿਆਂ ਹੀ ਉਨ੍ਹਾਂ ਭਾਰਤ ਦੀ ਰਾਜ-ਨੀਤਕ ਅਵਸਥਾ ਨੂੰ ਮਹਿਸੂਸ ਕਰਨਾ ਸ਼ੁਰੂ ਕੀਤਾ ਤੇ ਜਵਾਨੀ ਦੇ ਉਤਰਾਰਧ ਤਕ ਉਹਨਾਂ ਦੇਸ਼ ਦੀਆਂ ਪਰੰਪਰਾਵਾਂ, ਸਮ-ਕਾਲੀ ਸਥਿਤੀਆਂ, ਅੰਗਰੇਜ਼ ਦੀ ਕਬਜ਼ਾ ਕਰੂ ਰੁਚੀ ਤੇ ਖਾਲਸਾ ਰਾਜ ਦੀ ਅੰਦਰੂਨ ਢਾਹ ਮਾਰ ਨੂੰ ਤਾੜ ਲਿਆ, ਤੇ ਜੇ ਆਗਿਆ ਦਿਓ ਤਾਂ ਕਹਿ ਲਵਾਂ ਕਿ ਪੂਰਵ ਜਨਮ ਦੇ ਤਜਰਬੇ ਦੇ ਅਧਾਰ ਤੇ ਗੁਰੂ ਰਾਮ ਸਿੰਘ ਜੀ ਨੇ ਵਡੀ ਤੋਂ ਵਡੀ ਸ਼ਹਨਸ਼ਾਹੀਅਤ ਦੇ ਟਾਕਰੇ ਤੇ ਹੀਣਿਆਂ, ਗ਼ੁਲਾਮਾਂ ਅਤੇ ਬੇ-ਹਥਿਆਰਾਂ ਨੂੰ ਅਚੂਕ ਬ੍ਰਹਮ-ਅਸਤਰ ਦੇਣ ਲਈ ਇਕ ਅੰਦੋਲਨ ਆਰੰਭ ਦਿਤਾ।

ਉਹਨਾਂ ਭਾਰਤ ਭੂਮੀ ਤੇ ਛਾਈ ਪੀਲੱਤਣ, ਮੁਰਦੇਹਾਣ ਤੇ ਪਤਝੜ ਵਿਚ ਫੇਰ ਬਹਾਰ ਲਿਆਉਣ ਲਈ, ਗ਼ੁਲਾਮ ਭਾਰਤ ਦਾ ਦਿਲ ਸੁਤੰਤਰਤਾ ਹਿਤ ਧੜਕਾਣ ਲਈ ਸਿੰਘ ਨਾਦ ਪੂਰਿਆ। ਲੋਕਾਂ ਨੂੰ ਨਵ-ਜਾਗਰਤੀ ਦਾ ਹੋਕਾ ਦਿਤਾ— ਉਠੋ ! ਵਡੀ ਤੋਂ ਵਡੀ ਹਥਿ-ਆਰ ਬੰਦ ਸ਼ਕਤੀ ਨਾਲ ਵੀ ਲੜਿਆ ਜਾ ਸਕਦਾ ਹੈ। ਮਨੋ ਬਲ ਮਜ਼ਬੂਤ ਕਰੋ। ਆਦਤਾਂ ਸਾਦਾ ਕਰੋ। ਆਦਰਸ਼ ਉੱਚਾ ਤੇ ਨਿਸ਼ਾਨਾ ਸਾਹਵੇਂ ਰਖੋ। ਮੈਂ ਦਸਾਂਗਾ ਕਿ ਬੇਹਥਿਆਰੇ ਤੇ ਨਿਤਾਣੇ ਵੀ ਇਕ ਜੁਟ ਹੋ ਇਰਾਦਾ ਸ਼ਕਤੀ ਨਾਲ ਅੰਬਾਰ ਹਿਲਾ ਸਕਦੇ ਹਨ।

ਤੇ ਮੇਰੀ ਜਾਚੇ ਸ਼ਾਇਦ ਸੰਸਾਰ ਭਰ ਵਿਚ ਸਭ ਤੋਂ ਪਹਿਲੇ ਸਤਿਗੁਰੂ ਰਾਮ ਸਿੰਘ ਜੀ ਹੀ ਸਨ ਜਿਨ੍ਹਾਂ ਅਹਿੰਸਾ ਦੇ ਅਸਤਰ ਨਾਲ ਧਾੜਵੀ ਹਿੰਸਕ ਸ਼ਕਤੀਆਂ ਨਾਲ ਟੱਕਰ ਲੈਣ ਦੀ ਜਾਚ ਦੱਸੀ। ਪਰ ਜੇ ਸੰਸਾਰ ਨੂੰ ਅਸੀਂ ਪਲ ਭਰ ਲਈ ਲਾਂਭੇ ਵੀ ਕਰ ਦੇਈਏ ਤਾਂ ਭਾਰਤ ਦੀ ਧਰਤੀ ਦੇ ਅਨੁਕੂਲ, ਇਸ ਦੇ ਮਹਾਂਵੀਰਾਂ, ਬੁਧਾਂ ਤੇ ਕਨਿਸ਼ਕਾਂ ਦੇ ਵੇਲੇ ਤੋਂ ਚਲੀ ਆਉਂਦੀ ਮਹਾਨ ਧਰਮ ਭਾਵਨਾਂ ਦੀ ਲਖਾਇਕ ਅਹਿੰਸਾ ਦੀ ਟੇਕ

ਇਕ ਨਵੇਂ ਵਿਉਂਤਬੰਦ ਢੰਗ ਨਾਲ ਗੁਰੂ ਰਾਮ ਸਿੰਘ ਜੀ ਨੇ ਹੀ ਪਹਿਲੀ ਵਾਰ ਭਾਰਤ ਨੂੰ ਦਿਤੀ।

ਜਿਸਦਾ ਨਾਮ ਰਾਜਸੀ ਸ਼ਬਦਾਵਲੀ ਵਿਚ 'ਨਾਮਿਲਵਰ-ਤਣ' ਪ੍ਰਸਿਧ ਹੈ ਇਹ ਅਮਲ ਤੇ ਅਚੂਕ ਅਸਤਰ ਬਾਰੂਵੇਂ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਦੇਣ ਸੀ। ਜ਼ਰਾ ਗੰਭੀਰਤਾ ਨਾਲ ਵਿਚਾਰਿਆਂ ਇਹ ਇਕੱਲੀ ਹੀ ਅਮਰ-ਵਸਤੂ ਸਤਿਗੁਰੂ ਰਾਮ ਸਿੰਘ ਜੀ ਨੂੰ ਤਮਾਮ ਦੀਨ ਦੁਖੀਆਂ ਦਾ ਸਿਰ ਮੌਰ ਬਣਾ ਦਿੰਦੀ ਹੈ, ਪਰ ਸਭ ਤੋਂ ਪਹਿਲਾਂ ਸਿੱਖਾਂ ਦੇ, ਫੇਰ ਪੰਜਾਬ ਅਤੇ ਫੇਰ ਭਾਰਤ ਦੇ ਉਹਨਾਂ ਇਤਿਹਾਸਕਾਰਾਂ ਨੇ ਮਹਾਨ ਸਤਿਗੁਰੂ ਦੀ ਏਸ ਮਹਾਨ ਨਿਧੀ ਨੂੰ ਨਾ ਕਬੂਲ ਕੇ ਆਪਣੇ ਫੋਗੀ ਹੋਣ ਦਾ ਸਬੂਤ ਦਿਤਾ ਹੈ। ਮਜ਼ਹਬੀ, ਰਾਜਸੀ ਤੇ ਇਤਿ-ਹਾਸਕ ਤੰਗ ਨਜ਼ਰੀ ਇਸ ਦੇ ਪਛੋਕੜ ਵਿਚ ਕੰਮ ਕਰਦੀਆਂ ਹਨ।

ਨਹੀਂ ਤਾਂ ਉਸ ਅਮਰ ਵਿਅਕਤੀ ਦਾ ਸਾਰਾ ਭਾਰਤ ਰਿਣੀ ਕਿਉਂ ਨਾ ਹੋਵੇ ? ਕਿਉਂ ਨੇ ਉਸ ਲਈ ਦੇਸ਼ ਵਿਦੇਸ਼ਾਂ ਦੀਆਂ ਤਮਾਮ ਭਾਸ਼ਾਵਾਂ ਵਿਚ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਜਾਣ ? ਕਿਉਂ ਨਾ ਵਿਸ਼ਵ ਭਰ ਵਿਚ ਉਸ ਦੇ ਸੁਜਸ ਦੀ ਚਰਚਾ ਹੋਵੇ ? ਕਿਉਂ ਨਾ ਹਰ ਬਸੰਤ ਪੰਚਮੀ ਸਾਰਾ ਸੰਸਾਰ ਉਸ ਦੇ ਨਾਮ ਨਾਲ ਨਵਾਂ ਹੋਣ ਲਈ ਮਨਾਏ ? ਭਾਰਤ ਦੇ ਦੁਰਭਾਗ ਵੇਖੋ ਕਿ ਏਸ ਦੇ ਇਕ ਮਹਾਨ ਅਵਤਾਰੀ ਪੁਰਖ ਅਤੇ ਰਾਜਸੀ ਸੂਝ ਦੇ ਆਗੂਣੀ ਨੇਤਾ ਦੀ ਤਸਵੀਰ ਤੱਕ ਨੂੰ ਦੇਸ਼ ਦੀ ਪਾਰਲੀਮੈਂਟ ਵਿਚ ਥਾਂ ਨਹੀਂ। ਇਹ ਤੰਗ ਨਜ਼ਰੀ ਦਾ ਕੋਹੜ ਹੀ ਹੈ ਜੋ ਧਾਰਮਿਕ ਰਾਜਸੀ ਅਤੇ ਇਤਿਹਾਸਕ ਖੇਤਰਾਂ ਵਿਚ ਕੰਮ ਕਰ ਰਿਹਾ ਹੈ, ਨਹੀਂ ਤਾਂ ਕਿਉਂ ਉਸ ਮਹਾਨ ਪੁਰਖ ਉਤੇ ਉਚੇਚੀ ਖੋਜ ਕੇਂਦਰੀ ਸਰਕਾਰ ਵਲੋਂ ਨਾ ਕੀਤੀ ਜਾਵੇ, ਜਿਸ ਬਾਰੇ ਸੁਤੰਤਰ ਭਾਰਤ ਦੇ ਪਹਿਲੇ ਰਾਸ਼ਟਰਪਤੀ ਸਵਰਗਵਾਸੀ ਰਾਜਿੰਦਰ ਪ੍ਰਸ਼ਾਦ ਜੀ ਨੇ ਇੰਜ ਲਿਖਿਆ ਹੈ :

"ਸਾਡੇ ਦੇਸ਼ ਵਿਚ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ (ਨਾ-ਮਿਲਵਰਤਨ) ਇਤਨੇ ਜ਼ੋਰ ਨਾਲ ਚਲਾਇਆ, ਉਸਨੂੰ ਸਤਿਗੁਰੂ ਰਾਮ ਸਿੰਘ ਨੇ ਉਨ੍ਹਾਂ ਤੋਂ ਕਰੀਬ ਪੰਜਾਹ ਸਾਲ ਪਹਿਲੇ ਹੀ ਨਾਮਧਾਰੀਆਂ ਵਿਚ ਪ੍ਰਚਲਤ ਕੀਤਾ ਸੀ।"

ਤੇ ਜਿਸ ਬਾਰੇ ਆਜ਼ਾਦ ਹਿੰਦੁਸਤਾਨ ਦੇ ਪਹਿਲੇ ਪ੍ਰਧਾਨ ਮੰਤਰੀ ਸ੍ਰੀ ਨਹਿਰੂ ਜੀ ਨੇ ਬਾਰ ਬਾਰ ਸਟੇਜਾਂ ਤੇ ਦੁਹਰਾਇਆ—

"ਕਾਂਗਰਸ ਨੇ ਆਪ ਦੇ ਵਖਾਏ ਹੋਏ ਰਸਤੇ ਨੂੰ ਅਖ-ਤਿਆਰ ਕਰਕੇ ਹੀ ਸ਼ਾਨਦਾਰ ਕਾਮਯਾਬੀਆਂ ਹਾਸਲ ਕੀਤੀਆਂ।"

ਇਕ ਸੰਦੇਸ਼ ਵਿਚ ਆਜ਼ਾਦ ਹਿੰਦ ਫ਼ੌਜ ਦੇ ਪ੍ਰਣੇਤਾ, ਸ੍ਰੀ ਸੁਭਾਸ਼ ਚੰਦਰ ਬੋਸ ਜੀ ਨੇ ਜਦੋਂ ਏਹ ਕਾਂਗਰਸ ਦੇ ਪ੍ਰਧਾਨ ਸਨ, ਆਖਿਆ : 'ਪੌਣੀ ਸਦੀ ਤੋਂ ਸ਼ਾਂਤ ਮਈ ਅਸਹਿਯੋਗ (ਨਾ ਮਿਲ ਵਰਤਨ) ਅੰਦੋਲਨ ਦਾ ਅਨੁਭਵ ਰਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਹੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ ਦੇ ਅਗੇ ਅਗੇ ਚਲਦੇ ਦਿਸਣ।'

ਪ੍ਰਸਿਧ ਦੇਸ਼ ਭਗਤ, ਇਤਿਹਾਸਕਾਰ ਤੇ ਸੁਤੰਤਰ ਭਾਰਤ ਤੋਂ ਪਹਿਲੀ ਕੇਂਦਰੀ ਅਸੈਂਬਲੀ ਦੇ ਇਕ ਮੈਂਬਰ ਭਾਈ ਪਰਮਾ ਨੰਦ ਜੀ ਨੇ ਲਿਖਿਆ ਸੀ :

'ਅਜ ਕਲ ਦੀ ਪੜ੍ਹੀ ਲਿਖੀ ਸਭ ਜਨਤਾ ਏਹ ਸਮ-ਝਦੀ ਹੈ ਕਿ ਮਹਾਤਮਾ ਗਾਂਧੀ ਜੀ ਨੇ ਸਭ ਤੋਂ ਵਡੀ ਏਹ ਤਜਵੀਜ਼ ਕਢੀ ਕਿ ਬ੍ਰਿਟਿਸ਼ ਗੋਰਮਿੰਟ ਤੋਂ ਪੂਰਨ ਸੁਤੰਤਰਤਾ ਪ੍ਰਾਪਤ ਕਰਨ ਵਾਸਤੇ ਇਕ ਏਹੀ ਸਚੀ ਵਿਧੀ ਹੈ ਕਿ ਗੌਰਮਿੰਟ ਨਾਲ ਕਿਸੇ ਪ੍ਰਕਾਰ ਦਾ ਸਹਿਯੋਗ ਨਾ ਕੀਤਾ ਜਾਵੇ। ਇਸ ਨੂੰ ਨਾਨਕੋਪ-ਰੇਸ਼ਨ ਜਾਂ ਨਾ ਮਿਲਵਰਤਨ ਦਾ ਸਿਧਾਂਤ ਕਹਿੰਦੇ ਹਨ...... ਅਜ ਭਾਵੇਂ ਇਸ ਨੂੰ ਅਚਰਜ ਗੱਲ ਸਮਝਿਆ ਜਾਵੇ ਪਰ ਏਹ ਸਚਾਈ ਹੈ ਕਿ ਉਸ ਜ਼ਮਾਨੇ ਵਿਚ, ਜਦ ਪੰਜਾਬ ਵਿਚ ਅੰਗਰੇਜ਼ੀ ਰਾਜ ਅਜੇ ਆਇਆ ਹੀ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਏਹੀ ਗੁਰ ਦਸਿਆ ਸੀ ਕਿ ਜੇ ਸਭ ਲੋਕ

ਸਰਕਾਰ ਨਾਲ ਸਹਿਯੋਗ ਕਰਨਾ ਛਡ ਦੇਣ ਤਾਂ ਇਸ ਰਾਜ ਦਾ ਚਲਣਾ ਅਸੰਭਵ ਹੋ ਜਾਵੇ ।......ਇਸ ਦੇ ਸਾਹਮਣੇ ਮਹਾਤਮਾ ਗਾਂਧੀ ਦਾ ਅਸਹਿ-ਯੋਗ ਮਾਤ ਹੋ ਜਾਂਦਾ ਹੈ ।'

ਕਾਂਗਰਸ ਦੇ ਇਕ ਸਵਰਗ ਵਾਸੀ ਸਿਖ ਲੀਡਰ ਸਰਦਾਰ ਸਰਦੂਲ ਸਿੰਘ ਜੀ ਕਵੀਸ਼ਰ ਨੇ ਲਿਖਿਆ ਸੀ ।

'ਇਸ ਵਿਚ ਕੋਈ ਸ਼ੱਕ ਨਹੀਂ ਕਿ ਮਹਾਤਮਾ ਗਾਂਧੀ ਜੀ ਦੀ ਨਾ ਮਿਲਵਰਤਣ ਦੀ ਲਹਿਰ ਅਸਲ ਵਿਚ ਬਾਬਾ ਰਾਮ ਸਿੰਘ ਜੀ ਦੇ ਹੀ ਦਿਮਾਗ ਦੇ ਉਚ ਭਾਵਾਂ ਦਾ ਨਤੀਜਾ ਹੈ ।

ਸਾਹਿਤਯਾਚਾਰਯ ਬਾਲ ਸ਼ਾਸਤ੍ਰੀ ਹਰ ਦਾਸ ਮਰਾਠਾ ਨੇ ਆਪਣੀ ਪੁਸਤਕ 'ਭਾਰਤੀ ਸੁਤੰਤਰਤਾ ਸਮਰ-੧੯੫੭ ਤੋਂ ਸੁਭਾਸ਼' ਵਿਚ ਜ਼ੋਰਦਾਰ ਸ਼ਬਦਾਂ ਵਿਚ ਆਖਿਆ :

'ਰਾਮ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਨਾ ਮਿਲਵਰਤਣ ਤੇ ਬਾਈਕਾਟ ਦਾ ਪ੍ਰਣ ਲੈਣ ਲਈ ਆਖਿਆ । ਐਜੀਟੇਸ਼ਨ ਦੇ ਇਹ ਦੋਵੇਂ ਨੁਕਤੇ, ਜੇਹੜੇ ਪਿਛੇ ਜੇਹੇ ਜਾ ਕੇ, ੧੯੨੦ ਤੋਂ ਬਾਦ ਸਾਡੀ ਜਾਣ ਪਛਾਣ ਵਿਚ ਆਏ, ਹਕੀਕਤਨ ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨ ਬੁਧੀ ਦੀ ਪੈਦਾਵਾਰ ਸਨ ।'

ਹਿੰਦੁਸਤਾਨ ਦੀ ਤਵਾਰੀਖ ਲਿਖਦਿਆਂ ਬੀ. ਡੀ. ਸ਼ੈਦਾ ਤੇ ਸ: ਅਮਰ ਸਿੰਘ ਜੀ ਭਾਟੀਆ ਨੇ ਗੱਜ ਵੱਜ ਕੇ ਰਾਇ ਪ੍ਰਗਟ ਕੀਤੀ :

'ਅਸੀਂ ਵੇਖਦੇ ਹਾਂ ਕਿ ਨਾਮਧਾਰੀ ਨਾ ਕੇਵਲ ਆਜ਼ਾਦੀ ਦੀ ਜੰਗ ਦੇ ਯੁਗ ਦੇ ਮੋਢੀ ਹੀ ਸਨ ਸਗੋਂ ਉਨ੍ਹਾਂ ਨੇ ਹੀ ਨਾ-ਮਿਲਵਰਤਣ, ਵਿਦੇਸ਼ੀ, ਅਹਿੰਸਾ ਅਤੇ ਸਿਵਲ ਨਾਫਰਮਾਨੀ ਆਦਿ ਦਾ ਆਰੰਭ ਕੀਤਾ ਜੋ ਬਾਦ ਵਿਚ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਨੇ ਅਸਰਦਾਰ ਰਾਜਸੀ ਹਥਿਆਰ ਵਜੋਂ ਬਰ-ਤਾਨਵੀ ਸਾਮਰਾਜ ਵਿਰੁਧ ਅਪਣਾ ਲਏ ।'

ਮਾਸਟਰ ਤਾਰਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸਿਖਾਂ ਨੂੰ ਦੇਸ਼ ਭਗਤੀ ਦਾ ਪਾਠ ਪੜ੍ਹਾਣ ਵਾਲਾ ਦਸਦਿਆਂ ਲਿਖਿਆ :

'ਇਸ ਗੱਲ ਤੋਂ ਕੋਈ ਇਨ-ਕਾਰ ਨਹੀਂ ਕਰ ਸਕਦਾ ਕਿ ਉਹਨਾਂ ਨੇ ਸਿਖਾਂ ਵਿਚ ਗੁਰਮਤਿ ਨੂੰ ਪਰਵਿਰਤ ਕੀਤਾ ਅਤੇ ਬਦੇਸ਼ੀ ਸਰਕਾਰ ਦੇ ਵਿਰੁਧ ਨਾਮਿਲਵਰਤਣ ਦੀ ਲਹਿਰ ਚਲਾ ਕੇ ਸਿਖਾਂ ਨੂੰ ਦੇਸ਼ ਭਗਤੀ ਦੀ ਸੈਂਥਾ ਪੜ੍ਹਾਈ ।'

ਪ੍ਰਿੰਸੀਪਲ ਛਬੀਨ ਦਾਸ ਜੀ ਨੇ ਇਕ ਵਾਰ ਬੜੇ ਜ਼ੋਰ ਨਾਲ ਅਪਣੇ ਭਾਵ ਇੰਜ ਪਰਗਟ ਕੀਤੇ ਸਨ :

'ਇਹ ਠੀਕ ਹੈ ਕਿ ਅਪਣੇ ਪੈਰਾਂ ਉਤੇ ਖੜੇ ਹੋਣ ਦੀ ਸਿਖਿਆ ਦੇਸ਼ ਨੇ ਨਾਮਿਲਵਰ-ਤਨ ਦੇ ਬਾਨੀ ਮਹਾਤਮਾ ਗਾਂਧੀ ਤੋਂ ਪ੍ਰਾਪਤ ਕੀਤੀ ਹੈ । ਪਰ ਸੱਚ ਪੁਛਿਆ ਜਾਵੇ ਤਾਂ ਇਸ ਸਿਖਿਆ ਦੇ ਦਾਤਾ ਸਭ ਤੋਂ ਪਹਿਲੇ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਹੀ ਹਨ ।'

ਹੋਰ ਕਿੰਨੀਆਂ ਕੁ ਟੂਕਾਂ ਦਿਆਂ ! ਸਤਿਗੁਰੂ ਰਾਮ ਸਿੰਘ ਜੀ ਨੂੰ ਨਾਮਿਲਵਰਤਣ ਤੇ ਸਿਵਲ ਨਾਫ਼ਰਮਾਨੀ ਦਾ ਜਨਮ ਦਾਤਾ ਮੰਨਿਆ ਗਿਆ ਹੈ। ਪਰ ਇਸ ਜਨਮ ਦਾਤੇ ਵਾਸਤੇ ਕੌਮੀ ਪੈਮਾਨੇ ਉਤੇ ਕਿੰਨੀ ਕੁ ਭਾਵਨਾ ਹੈ ? ਇਸ ਮਹਾਨ ਅਤੇ ਅਹਿੰਸਾ ਦੇ ਅਸਤਰ ਨਾਲ ਲੜਨ ਵਾਲੇ, ਅਸਲੋਂ ਮੁਢਲੇ ਸੰਗਰਾਮੀਏ ਬਾਬਤ ਕੀ ਕੁਝ ਹੋ ਰਿਹਾ ਹੈ ?

ਸਿਖ ਇਤਿਹਾਸਕਾਰਾਂ ਲਈ ਖਾਸ ਕਰ ਇਹ ਮਹਿਸੂਸ ਕਰਨ ਵਾਲੀ ਗੱਲ ਹੈ ਕਿ ਸਿੱਖੀ ਦਾ ਮੁੜ ਉਧਾਰ ਕਰਨ ਵਾਲੇ, ਸੰਨ ੧੮੫੭ ਦੀ ਬਗਾਵਤ ਵਿਚ ਪੰਜਾਬੀਆਂ ਦੀ ਗਲਤ ਪਹੁੰਚ ਨੂੰ ਧੋ ਕੇ ਉਜਲ ਮੁਖ ਨਾਲ ਪੰਜਾਬ ਨੂੰ ਮਾਨਯੋਗ ਥਾਂ ਦਿਵਾਣ ਵਾਲੇ ਤੇ ਗੁਰੂ ਮਤ ਅਨੁਸਾਰ ਸਿਖਾਂ ਦੀ ਕਾਇਆਂ ਪਲਟ ਉਨ੍ਹਾਂ ਨੂੰ ਸਹੀ ਸੇਧ ਅਤੇ ਸਾਤਵਿਕ ਅਸਤਰ ਦੇਕੇ ਅਜਿਤ ਬਣਾਣ ਵਾਲੇ ਅਪਣੇ ਹੀ ਇਕ ਮਹਾਨ ਪੁਰਖ ਨੂੰ ਛੁਟਿਆਣ ਜਾਂ ਲੁਕਾਣ ਚੋਂ ਉਨ੍ਹਾਂ ਨੂੰ ਕੀ ਪ੍ਰਾਪਤੀ ਹੈ ? ਜ਼ਰੂਰਤ ਸਗੋਂ ਇਸ ਗੱਲ ਦੀ ਹੈ ਕਿ ਉਸ ਮਹਾਨ ਮਨੁਖ ਨੂੰ ਵੱਧ ਤੋਂ ਵੱਧ ਤਦੱਬਰ ਨਾਲ ਸਮਝਕੇ, ਅਪ-ਣਾਕੇ ਅਤੇ ਸ਼ਕਤ ਕਾਨੀ ਨਾਲ ਸੰਸਾਰ ਦੇ ਉਚਤਮ ਪੁਰਸ਼ਾਂ ਵਿਚ ਗਿਣਵਾਇਆ ਜਾਵੇ ।

ਪੰਜਾਬ ਦੇ ਇਤਿਹਾਸਕਾਰਾਂ ਦੇ ਸ਼੍ਰੋਮਣੀ ਲਾਲਾ ਫੀਰੋਜ਼ਚੰਦ ਜੀ ਨੇ ਇਤਿਹਾਸ ਲੇਖਕਾਂ ਨੂੰ ਇਕ ਵੰਗਾਰ ਦਿੱਤੀ ਹੈ ਕਿ ਸਮਾ ਆ ਗਿਆ ਹੈ ਜਦੋਂ ਉਹ ਸਤਿਗੁਰੂ ਰਾਮ ਸਿੰਘ ਜੀ ਵੱਲ ਆਪਣੇ ਧਰਮ ਨੂੰ ਪਾਲਣ। ਭਾਰਤ ਦੀ ਇਤਿਹਾਸ ਕਮੇਟੀ ਦੇ ਇਸ ਰੋਸ਼ਨ ਦਿਮਾਗ ਵਿਅ-ਕਤੀ ਨੇ ਜਿਵੇਂ ਭਾਰਤੀ ਇਤ-ਹਾਸਕਾਰਾਂ ਨੂੰ ਅੱਖਾਂ ਖੋਲ੍ਹ ਕੇ ਕੂਕਾ ਅੰਦੋਲਨ ਦੀ ਸਚਾਈ ਕਬੂਲਣ ਲਈ ਪਰੇਰਨਾ ਦਿਤੀ ਹੈ ਤੇ ਜਿਵੇਂ ਅੱਜ ਦੇ ਕੁਝ ਇਤਿਹਾਸ ਲੇਖਕ, ਸ੍ਰੀ ਪੀ. ਸੀ. ਰਾਏ, ਡਾ: ਫੌਜਾ ਸਿੰਘ, ਡਾ: ਐਮ. ਐਮ. ਆਹਲੂ-ਵਾਲੀਆ, ਸ: ਨਾਹਰ ਸਿੰਘ ਐਮ. ਏ. ਤੇ ਸ੍ਰੀ ਹਰਿ ਦਾਸ ਜੀ ਆਦਿ ਨੇ ਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਦਾ ਸਹੀ ਮੂਲ-ਅੰਕਨ ਸ਼ੁਰੂ ਕੀਤਾ ਏ, ਇਹੋ ਹੀ ਬਸੰਤ ਦੀ ਬਹਾਰ ਦੀਆਂ ਨਵ ਨਿਸ਼ਾਨੀਆਂ ਹਨ ਇਤਿਹਾਸ ਦੇ ਕਲਪੰਤਰੂ ਵਿਚ। ਅਸੀਂ ਆਸ ਕਰਦੇ ਹਾਂ ਕਿ ਸਚਾਈ ਇਕਦਿਨ ਤਮਾਮ ਪਰਦੇ ਤੇ ਉਹਲੇ ਜੋ ਸਰਕਾਰ ਅੰਗਰੇਜ਼ੀ ਅਤੇ ਉਹਦੇ ਦੇਸੀ ਚਾਟੜਿਆਂ ਨੇ ਪਾਉਣ ਦੇ ਜਤਨ ਕੀਤੀ ਰਖੇ ਹਨ, ਲਹਿ ਕੇ, ਲੀਰੋ ਲੀਰ ਹੋਕੇ, ਦੂਰ ਜਾ ਪੈਣਗੇ, ਤੇ ਸੱਚ ਦੇ ਸੂਰਜ ਵਲ ਝਾਕਿਆਂ ਸਤਿਗੁਰੂ ਰਾਮ ਸਿੰਘ ਜੀ ਦੀ ਦੈਵੀ ਮੂਰਤੀ ਲਟਲਟਾਂਦੀ ਤੇ ਪਰਕਾਸ਼ ਕਿਰਨਾਂ ਫੈਲਾਂਦੀ ਨਜ਼ਰ ਪਏਗੀ।

ਇਸ ਵਿਚ ਸ਼ੱਕ ਨਹੀਂ ਕਿ ਹਕੀਕਤ ਤੋਂ ਅੱਖਾਂ ਮੀਟੀ ਰਖਣ ਨੂੰ ਆਪਣਾ ਧਰਮ ਸਮਝਣ ਵਾਲੇ ਰੋਗੀ ਇਤਿਹਾਸ ਲੇਖਕ ਇਸ ਪੁੰਗਾਰ ਚੋਂ ਵੀ ਭਾਵੇਂ ਪ੍ਰੇਰਨਾ ਨਾ ਲੈ ਸਕਣ।



# ਭਾਰਤ ਵਿਚ ਬਿਜਲੀ ਦੀਆਂ ਸਹਿਕਾਰੀ ਸਭਾਵਾਂ

ਐਸ. ਡੀ. ਮਿਸਰ
ਸਿੰਜਾਈ ਤੇ ਬਿਜਲੀ ਦੇ ਮੀਤ ਮੰਤਰੀ

ਸੰਸਾਰ ਭਰ ਵਿਚ ਪਿੰਡਾਂ ਦੇ ਲੋਕਾਂ ਨੂੰ ਉਦੋਂ ਤੀਕ ਬਿਜਲੀ ਦੀਆਂ ਸਹੂਲਤਾਂ ਪ੍ਰਾਪਤ ਨਹੀਂ ਹੁੰਦੀਆਂ ਜਦੋਂ ਤੀਕ ਆਰਥਿਕਤਾ ਦੇ ਦੂਜੇ ਸਾਰੇ ਖੇਤਰਾਂ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਲਈਆਂ ਜਾਂਦੀਆਂ। ਕੋਈ ੩੦ ਸਾਲ ਪਹਿਲਾਂ ਇਹੀ ਹਾਲਤ ਅਮਰੀਕਾ ਦੀ ਸੀ ਅਤੇ ਅਜ ਇਹ ਹਾਲਤ ਸੰਸਾਰ ਦੇ ਬਹੁਤ ਸਾਰੇ ਦੂਜੇ ਭਾਗਾਂ ਦੀ ਹੈ ਜਿਨ੍ਹਾਂ ਵਿਚ ਭਾਰਤ ਵੀ ਸ਼ਾਮਲ ਹੈ।

ਪਿੰਡਾ ਵਿਚ ਬਿਜਲੀ ਪਹੁੰਚਾਉਣ ਦੀ ਸਮੱਧਿਆ ਕੋਈ ਬਿਜਲੀ ਦੀ ਸਮਸਿਆ ਨਹੀਂ ਬਲਕਿ ਇਹ, ਜਿਵੇਂ ਕਿ ਅਮਰੀਕਾ ਵਿਚ ਬਿਜਲੀ ਦੀਆਂ ਸਹਿਕਾਰੀ ਸਭਾਵਾਂ ਦੇ ਜਨਰਲ ਮੈਨੇਜਰ ਮਿ: ਕਲਾਈਡ ਟੀ. ਐਲਿਸ ਨੇ ਕਿਹਾ ਹੈ, ਇਕ ਸਮਾਜੀ, ਲੰਮੇ ਸਮੇਂ ਦੀ ਇਕ ਆਰਥਿਕ ਅਤੇ ਅਕਸਰ ਇਕ ਰਾਜਨੀਤਕ ਸਮਸਿਆ ਹੈ। ਜੇਕਰ ਇਹ ਕਦੇ ਬਿਜਲੀ ਦੀ ਹੀ ਸਮੱਸਿਆ ਹੁੰਦੀ ਤਾਂ ਇਹ ਕੇਵਲ ਸ਼ਹਿਰਾਂ ਨੂੰ ਹੀ ਭੇਜੀ ਜਾਂਦੀ ਜਿਥੇ ਕਿ ਮੁਨਾਫਾ ਵਧੇਰੇ ਹੈ। ਉਸ ਹਾਲਤ ਵਿਚ ਪਿੰਡਾਂ ਦੇ ਲੋਕਾਂ ਨੂੰ ਲੰਮੇ ਸਮੇਂ ਲਈ ਇੰਤਜ਼ਾਰ ਕਰਨਾ ਪੈਂਦਾ। ਲੇਕਿਨ ਖੇਤਾਂ ਅਤੇ ਪੇਂਡੂ ਇਲਾਕਿਆਂ ਵਿਚ ਬਿਜਲੀ ਤੋਂ ਕਈ ਗੁਣਾ ਵਧ ਫਾਇਦੇ ਹੁੰਦੇ ਹਨ। ਸਰੀਰਕ ਤੇ ਮਾਨਸਿਕ ਤੌਰ ਤੇ ਉਜਾਗਰ ਕਰਨ ਤੋਂ ਇਲਾਵਾ ਬਿਜਲੀ ਘਰੋਗੀ ਦਸਤਕਾਰੀ, ਸਮੂਹਕ ਸਨਅਤਾਂ, ਜ਼ਰਾਇਤੀ ਉਪਜ ਅਤੇ ਜ਼ਰਾਇਤ ਉਤੇ ਆਧਾਰਿਤ ਸਨਅਤਾਂ ਨੂੰ ਵੀ ਵਿਕਸਿਤ ਕਰਦਾ ਹੈ। ਬਿਜਲੀ ਰਾਹੀਂ ਸਿਹਤ ਕੇਂਦਰਾਂ, ਇਕੱਤ੍ਰਤਾ ਕੇਂਦਰਾਂ ਅਤੇ ਮਨੋਰੰਜਕ ਸਹੂਲਤਾਂ ਦਾ ਵਿਕਾਸ ਹੁੰਦਾ ਹੈ। ਇਸ ਰਾਹੀਂ ਲੋਕਾਂ ਦਾ ਜੀਵਨ ਮਿਆਰ ਅਤੇ ਉਨ੍ਹਾਂ ਦੀ ਖਰੀਦਣ ਦੀ ਸ਼ਕਤੀ ਵਧਦੀ ਹੈ। ਸੰਖੇਪ ਸ਼ਬਦਾਂ ਵਿਚ ਇਸ ਰਾਹੀਂ ਸ਼ਹਿਰਾਂ ਦੀਆਂ ਆਰਥਿਕ ਸਰਗਰਮੀਆਂ ਵਿਚ ਉਤੇਜਨਾ ਪੈਦਾ ਹੁੰਦੀ ਹੈ।

ਅਮਰੀਕਾ ਨੇ ਇਸ ਗਲ ਦਾ ਪ੍ਰਦਰਸ਼ਨ ਕਰ ਦਿਤਾ ਹੈ ਕਿ ਪਿੰਡਾਂ ਵਿਚ ਬਿਜਲੀ ਦੀਆਂ ਸਹਿਕਾਰੀ ਸਭਾਵਾਂ ਪੇਂਡੂ ਇਲਾਕਿਆਂ ਨੂੰ ਲਾਭ ਪਹੁੰਚਾਉਣ ਦਾ ਸਭ ਤੋਂ ਚੰਗਾ ਸਾਧਨ ਹਨ।

ਸਾਲ ੧੯੩੫ ਤਕ ਅਮਰੀਕਾ ਵਿਚ ਕੇਵਲ ੧੦.੯ ਫੀ ਸਦੀ ਪੇਂਡੂ ਘਰਾਂ ਨੂੰ ਬਿਜਲੀ ਪ੍ਰਾਪਤ ਹੋਈ। ਇਸ ਦਾ ਕਾਰਨ ਇਹ ਸੀ ਕਿ ਅਮਰੀਕਨ ਕਿਸਾਨ ਅਜੇਹੀ ਜ਼ਮੀਨ ਉਤੇ ਰਹਿੰਦੇ ਹਨ ਜਿਥੇ ਉਹ ਵਾਹੀ ਕਰਦੇ ਹਨ ਅਤੇ ਕਈ ਵਾਰ ਉਨ੍ਹਾਂ ਦੇ ਘਰ ਇਕ ਦੂਜੇ ਤੋਂ ਕਈ ਕੋਹਾਂ ਦੂਰ ਹਨ। ਬਿਜਲੀ ਦੀਆਂ ਵਿਸਤਾਰ ਲਾਈਨਾਂ ਪ੍ਰਦਾਨ ਕਰਨ ਦੇ ਭਾਰੀ ਖਤਰੇ ਨੂੰ ਮੁਖ ਰਖਦਿਆਂ ਬਿਜਲੀ ਦੀਆਂ ਪ੍ਰਾਈਵੇਟ ਕੰਪਨੀਆਂ ਘਟ ਵਸੋਂ ਵਾਲੇ ਇਲਾਕਿਆਂ ਤੀਕ ਬਿਜਲੀ ਪਹੁੰਚਾਉਣ ਦੇ ਕੰਮ ਨੂੰ ਆਪਣੇ ਹਥਾਂ ਵਿਚ ਲੈਨ ਲਈ ਤਿਆਰ ਨਹੀਂ ਸਨ। ਕਿਸਾਨ ਆਪ ਤਾਂ ਇੰਨਾ ਖਰਚ ਦੇ ਨਹੀਂ ਸਕਦੇ ਸਨ, ਇਸ ਲਈ ਉਹ ਬਿਜਲੀ ਦੀਆਂ ਸਹੂਲਤਾਂ ਤੋਂ ਵਾਂਝੇ ਰਹੇ। ਫਿਰ ਬਿਜਲੀ ਦੀਆਂ ਪੇਂਡੂ ਸਹਿਕਾਰੀ ਸਭਾਵਾਂ ਦਾ ਦੌਰ ਸ਼ੁਰੂ ਹੋਇਆ।

੧੯੩੫ ਵਿਚ ਫਰੈਂਕਲਿਨ ਰੂਜ਼ਵੈਲਟ ਨੇ, ਜਿਹੜੇ ਉਸ ਵੇਲੇ ਅਮਰੀਕਾ ਦੇ ਰਾਸ਼ਟਰਪਤੀ ਸਨ, ਇਕ ਰੂਰਲ ਈਲੈਕਟ੍ਰੀਫੀਕੇਸ਼ਨ ਐਡਮਨਿਸਟ੍ਰੇਸ਼ਨ ਕਾਇਮ ਕੀਤਾ ਅਤੇ ਬਹੁਤ ਹੀ ਘਟ ਸੂਦ ਉਤੇ ਕਰਜ਼ਿਆਂ ਦੀ ਸ਼ਕਲ ਵਿਚ ਇਸ ਨੂੰ ਮਾਲੀ ਸਹਾਇਤਾ ਦਿਤੀ। ਸਿਖੇ ਹੋਏ ਅਤੇ ਟੈਕਨੀਕਲ ਕਰਮਚਾਰੀਆਂ ਦੀ ਥੁੜ ਕਾਰਨ ਇਹ ਏਜੰਸੀ ਕੋਈ ਵਿਸ਼ੇਸ਼ ਸਫਲਤਾ ਨਾ

ਪ੍ਰਾਪਤ ਕਰ ਸਕੀ। ਇਸ ਲਈ ਆਰ.ਈ.ਏ. ਨੇ ਬਿਜਲੀ ਦੀਆਂ ਸਹਿਕਾਰੀ ਸਭਾਵਾਂ ਦਾ ਪ੍ਰਬੰਧ ਕੀਤਾ, ਜਿਨ੍ਹਾਂ ਦੇ ਮਾਲਕ ਬਿਜਲੀ ਖਪਤ ਕਰਨ ਵਾਲੇ ਆਪ ਹੀ ਹਨ। ਅਜੇਹੀਆਂ ਸਭਾਵਾਂ ਨੂੰ ਹਰ ਪ੍ਰਕਾਰ ਦੀ ਸਹਾਇਤਾ ਦਿਤੀ ਗਈ। ਇਹ ਨਵਾਂ ਤਜਰਬਾ ਸਫਲ ਰਿਹਾ ਅਤੇ ਅਜ ਅਮਰੀਕਾ ਵਿਚ ੯੦ ਫੀ ਸਦੀ ਪੇਂਡੂ ਘਰਾਂ ਨੂੰ ਬਿਜਲੀ ਪ੍ਰਾਪਤ ਹੈ। ਇਸੇ ਸਹੂਲਤ ਕਾਰਨ ਹੀ ਅਜ ਅਮਰੀਕਾ ਵਿਚ ਬਹੁਤ ਸਾਰਾ ਅਨਾਜ ਪੈਦਾ ਹੁੰਦਾ ਹੈ।

ਭਾਰਤ ਇਸ ਮਿਸਾਲ ਤੋਂ ਬਹੁਤ ਕੁਝ ਸਿਖ ਸਕਦਾ ਹੈ। ਸਾਡੇ ਦੇਸ਼ ਵਿਚ ਕੋਈ ੫ ਲਖ ੭੦ ਹਜ਼ਾਰ ਪਿੰਡ ਹਨ ਜੋ ੩੨ ਲਖ ੬੦ ਹਜ਼ਾਰ ਵਰਗ ਕਿਲੋ-ਮੀਟਰ ਦੇ ਰਕਬੇ ਉਤੇ ਫੈਲੇ ਹੋਏ ਹਨ। ਆਸ ਹੈ ਕਿ ਤੀਜੀ ਯੋਜਨਾ ਦੇ ਅਖੀਰ ਤਕ ਕੇਵਲ ੫੪੦੦੦ ਪਿੰਡਾਂ ਨੂੰ ਅਰਥਾਤ ਦੇਸ਼ ਵਿਚ ਕੁਲ ਪਿੰਡਾਂ ਦੀ ਗਿਣਤੀ ਦੇ ੯.੫ ਫੀ ਸਦੀ ਹਿਸੇ ਨੂੰ ਬਿਜਲੀ ਪ੍ਰਾਪਤ ਹੋਵੇਗੀ ਇਹ ਤਕਰੀਬਨ ਉਹੀ ਸੰਖਿਆ ਹੈ ਜਿੰਨੀ ਕਿ ਅਮਰੀਕਾ ਵਿਚ ੧੯੩੫ ਤਕ ਬਿਜਲੀ ਪ੍ਰਾਪਤ ਕਰਨ ਵਾਲੇ ਪਿੰਡਾਂ ਦੀ ਸੀ। ਸਾਨੂੰ ਘਟ ਤੋਂ ਘਟ ਸਮੇਂ ਵਿਚ ਬਾਕੀ ਦੇ ੯੦ ਫੀ ਸਦੀ ਪਿੰਡਾਂ ਤਕ ਬਿਜਲੀ ਪਹੁੰਚਾਉਣ ਦਾ ਕੰਮ ਕਿਵੇਂ ਕਰਨਾ ਚਾਹੀਦਾ ਹੈ?

ਪਿੰਡਾਂ ਵਿਚ ਬਿਜਲੀ ਪਹੁੰ-ਚਾਨ ਦਾ ਕੰਮ ਕੋਈ ਫਾਇਦੇਮੰਦ ਕੰਮ ਨਹੀਂ। ਇਸ ਕੰਮ ਲਈ ਪ੍ਰਾਈਵੇਟ ਇਲੈਕਟਰੀਕਲ ਕੰਪ-ਨੀਆਂ ਉਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਬਿਜਲੀ ਸਪਲਾਈ ਐਕਟ ਵੀ ਕੋਈ ਵਿਸ਼ੇਸ਼ ਨਤੀਜੇ ਪ੍ਰਾਪਤ ਨਹੀਂ ਕਰ ਸਕਿਆ।

ਭਾਰਤ ਵਿਚ ਬਿਜਲੀ ਦੀਆਂ ਪੇਂਡੂ ਸਹਿਕਕਾਰੀ ਸਭਾਵਾਂ ਦਾ ਪ੍ਰਬੰਧ ਕਰਨਾ, ਜਿਵੇਂ ਕਿ ਅਮਰੀਕਾ ਵਿਚ ਪ੍ਰਚਲਤ ਹੈ, ਇਕ ਬਹੁਤ ਹੀ ਲਾਹੇਵੰਦ ਤਰੀਕਾ ਹੈ ਜਿਸ ਰਾਹੀਂ ਭਾਰਤ ਵਿਚ ਪੇਂਡੂ ਘਰ ਆਪਣੀ ਸਦੀਆਂ ਪੁਰਾਣੀ ਆਰਥਿਕਤਾ ਨੂੰ ਆਧੁਨਿਕ ਬਣਾਉਣ ਲਈ ਅਤੇ ਜੀਵਨ ਪ੍ਰਤੀ ਆਪਣੇ ਦ੍ਰਿਸ਼ਟੀਕੋਣ ਵਿਚ ਪ੍ਰੀਵਰਤਨ ਲਿਆਉਣ ਲਈ ਬਿਜਲੀ ਪ੍ਰਾਪਤ ਕਰ ਸਕਦੇ ਹਨ। ੧੯੫੦ ਦੇ ਦਹਾਕੇ ਵਿਚ ਬਿਜਲੀ ਦੀਆਂ ਕੁਝ ਪੇਂਡੂ ਸਹਿ-ਕਾਰੀ ਸਭਾਵਾਂ ਮਹਾਰਾਸ਼ਟਰ, ਉਤਰ ਪ੍ਰਦੇਸ਼, ਪਛਮੀ ਬੰਗਾਲ ਅਤੇ ਮੈਸੂਰ ਵਿਚ ਕਾਇਮ ਕੀਤੀਆਂ ਗਈਆਂ। ਇਹਨਾਂ ਸਹਿਕਾਰੀ ਸਭਾਵਾਂ ਦੀ ਗਿਣਤੀ ਅਤੇ ਉਨ੍ਹਾਂ ਦੇ ਸਾਧਨ ਬੜੇ ਸੀਮਿਤ ਹਨ।

ਭਾਰਤ ਵਿਚ ਕੁਝ ਸਮੇਂ ਲਈ ਬਿਜਲੀ ਦੀ ਪੈਦਾਵਾਰ ਰਾਜਾਂ ਦੇ ਬਿਜਲੀ ਬੋਰਡਾਂ ਦੇ ਹਥਾਂ ਵਿਚ ਹੀ ਰਹੇਗੀ। ਦੇਸ਼ ਵਿਚ ਠੋਸ ਲੀਹਾਂ ਉਤੇ ਬਿਜਲੀ ਪੈਦਾ ਕੀਤੀ ਜਾ ਰਹੀ ਹੈ। ਸਾਡੀ ਸਮਸਿਆ ਇਹ ਨਹੀਂ ਕਿ ਸਾਡੇ ਪਾਸ ਬਹੁ ਮਾਤਰਾ ਵਿਚ ਬਿਜਲੀ ਨਹੀਂ ਬਲਕਿ ਇਹ ਸਮਸਿਆ ਠੀਕ, ਲਾਭਦਾਇਕ ਅਤੇ ਤੇਜ਼ ਢੰਗ ਨਾਲ ਬਿਜਲੀ ਦੀ ਵੰਡ ਦੀ ਹੈ। ਏਸ ਲਈ ਸਹਿਕਾਰੀ ਸਭਾਵਾਂ ਬਿਜਲੀ ਦੀ ਵੰਡ ਦਾ ਕੰਮ ਆਪਣੇ ਹਥਾਂ ਵਿਚ ਲੈ ਸਕਦੀਆਂ ਹਨ ਅਤੇ ਇੰਜ ਉਨ੍ਹਾਂ ਨੂੰ ਕਰਨਾ ਵੀ ਚਾਹੀਦਾ ਹੈ। ਇਕ ਕੇਂਦਰੀ ਸਵੈ-ਅਧਿਕਾਰੀ ਸੰਸਥਾ, ਜਿਵੇਂ ਕਿ ਅਮਰੀਕਾ ਵਿਚ ਆਰ.ਈ.ਏ. ਹੈ ਭਾਰਤ ਵਿਚ ਕਾਇਮ ਕੀਤੀ ਜਾ ਸਕਦੀ ਹੈ ਜੋ ਬਿਜਲੀ ਦੀਆਂ ਸਹਿਕਾਰੀ ਸਭਾਵਾਂ ਨੂੰ ਟੈਕਨੀਕਲ, ਮਾਲੀ ਅਤੇ ਦੂਜੀ ਸਹਾਇਤਾ ਦੇ ਸਕਦੀ ਹੈ।

ਰਾਜਾਂ ਦੇ ਬਿਜਲੀ ਬੋਰਡ ਨਿਸਚਤ ਦਰਾਂ ਉਤੇ ਪੇਂਡੂ ਸਹਿਕਾਰੀ ਸਭਾਵਾਂ ਨੂੰ ਵਡੀ ਮਾਤਰਾ ਵਿਚ ਬਿਜਲੀ ਦੇ ਸਕਦੇ ਹਨ। ਬਿਜਲੀ ਦੀਆਂ ਲਾਈਨਾਂ ਨੂੰ ਸੰਭਾਲਣ ਲਈ ਸ਼ੁਰੂ ਵਿਚ ਉਹ ਸਹਿਕਾਰੀ ਸਭਾਵਾਂ ਨੂੰ ਕਰਮਚਾਰੀ ਅਤੇ ਸਾਜ਼ ਸਾਮਾਨ ਵੀ ਦੇ ਸਕਦੇ ਹਨ। ਸਹਿਕਾਰੀ ਸਭਾਵਾਂ ਦੇ ਮੈਂਬਰਾਂ ਨੂੰ ਕਰਜ਼ੇ ਦੇਣ ਲਈ ਸਭਾਵਾਂ ਨੂੰ ਫੰਡ ਵੀ ਦਿਤੇ ਜਾ ਸਕਦੇ ਹਨ।

ਬਿਜਲੀ ਦੀਆਂ ਸਹਿਕਾਰੀ ਸਭਾਵਾਂ ਰਾਜਾਂ ਦੇ ਬਿਜਲੀ ਬੋਰਡ ਦੇ ਅਧਿਕਾਰਾਂ ਨੂੰ ਨਹੀਂ ਸੰਭਾਲਣਗੀਆਂ। ਇਹ ਕੇਵਲ ਬੋਰਡਾਂ ਦੀ ਸਹਾਇਤਾ ਕਰਨ-ਗੀਆਂ ਨਾ ਕਿ ਉਨ੍ਹਾਂ ਦੀ ਥਾਂ ਲੈ ਲੈਣਗੀਆਂ। ਹੁਣ ਜਦਕਿ ੫ ਲਖ ਤੋਂ ਵਧ ਪਿੰਡਾਂ ਨੂੰ ਬਿਜਲੀ

ਪਹੁੰਚਾਉਣੀ ਹੈ, ਬਿਜਲੀ ਬੋਰਡ ਅਤੇ ਸਹਿਕਾਰੀ ਸਭਾਵਾਂ ਦੋਵੇਂ ਘਟੋ ਘਟ ਦਸ ਸਾਲ ਲਈ ਇਕੋ ਖੇਤਰ ਵਿਚ ਕੰਮ ਕਰ ਸਕਦੇ ਹਨ।

ਭਾਰਤ ਸਰਕਾਰ ਨੂੰ ਯੂ.ਐਸ.ਏ.ਆਈ.ਡੀ. ਪ੍ਰਾਪਤ ਹੋਈ ਹੈ। ਯੂ.ਐਸ.ਏ.ਆਈ.ਡੀ. ਦੇ ਟੈਕਨੀਸ਼ਨ ਜਨਵਰੀ ਜਾਂ ਫਰਵਰੀ ੧੯੬੬ ਵਿਚ ਭਾਰਤ ਆ ਰਹੇ ਹਨ। ਉਹ ਅਜ਼ਮਾਇਸ਼ੀ ਪ੍ਰਾਜੇਕਟਾਂ ਬਾਰੇ ਆਪਣੀਆਂ ਰਿਪੋਰਟਾਂ ਦੇਣਗੇ।

ਮਿਲਵਰਤਨ ਸਾਡੀ ਸਮਾਜਕ ਪਾਲਸੀ ਦਾ ਆਧਾਰ ਹੈ। ਆਜ਼ਾਦੀ ਪ੍ਰਾਪਤ ਕਰਨ ਪਿਛੋਂ ਅਸਾਂ ਨੇ ਨਵੇਂ ਖੇਤਰਾਂ ਪ੍ਰਤੀ ਸਹਿਕਾਰੀ ਪਹੁੰਚਾਉ ਵਿਕਸਿਤ ਕੀਤਾ ਹੈ। ਪਿੰਡ ਵਿਚ ਬਿਜਲੀ ਪਹੁੰਚਾਉਣ ਦ ਕੰਮ ਇਕ ਅਜੇਹਾ ਕੰਮ ਹੈ ਜੋ ਸਹਿਕਾਰੀ ਪਹੁੰਚ ਦੇ ਐਨ ਅਨੁਕੂਲ ਹੈ। ਸਾਨੂੰ ਬਿਜਲੀ ਦੀਆਂ ਪੇਂਡੂ ਸਹਿਕਾਰੀ ਸਭਾਵਾਂ ਦੀ ਸਥਾਪਨਾ ਲਈ ਅਤੇ ਉਨ੍ਹਾਂ ਦੀ ਸਫਲਤਾ ਲਈ ਹਰ ਸੰਭਵ ਜਤਨ ਕਰਨਾ ਚਾਹੀਦਾ ਹੈ।

## ਭਾਰਤ ਵਿਚ ਵਿਗਿਆਨਕ ਖੋਜ

ਪਰਾਚੀਨ ਕਾਲ ਤੋਂ ਹੀ ਵਿਗਿਆਨਕ ਖੋਜ ਦੇ ਖੇਤਰ ਵਿਚ ਭਾਰਤ ਮਹਤਵ-ਪੂਰਨ ਹਿੱਸਾ ਪਾਉਂਦਾ ਆ ਰਿਹਾ ਹੈ। ਪੁਰਾਣੇ ਸਮਿਆਂ ਵਿਚ ਵਿਗਿਆਨੀਆਂ ਨੇ ਰਸਾਇਣਕ ਵਿਗਿਆਨ ਚਕਿਤਸਾ ਵਿਗਿਆਨ ਬਾਰੇ ਅਤੇ ਤਾਰਿਆਂ ਦੀ ਵਿਗਿਆਨ ਦੀ ਜਾਣਕਾਰੀ ਦੇ ਖੇਤਰ ਵਿਚ ਸ਼ਾਨਦਾਰ ਕੰਮ ਕੀਤੇ। ਸੁਤੰਤਰਤਾ ਪ੍ਰਾਪਤੀ ਤੋਂ ਪੰਜਾਹ ਸਾਲ ਪਹਿਲਾਂ ਸਾਡੇ ਦੇਸ਼ ਵਿਚ ਹੋਏ ਪ੍ਰਸਿਧ ਵਿਗਿਆਨੀਆਂ ਵਿਚ ਰਾਮਾਨੁਜਮ, ਸਤਿਅਨ ਬੋਸ, ਬੀਰਬਲ ਸਾਹਨੀ, ਮੇਘਨੰਦ ਸਾਰਾ ਅਤੇ ਸੀ. ਵੀ. ਰਾਮਨ ਦੇ ਨਾਮ ਪਰਸਿਧ ਹਨ, ਜਿਹਨਾਂ ਨੇ ਵਿਗਿਆਨ ਦੇ ਵਖ ਵਖ ਖੇਤਰਾਂ ਵਿਚ ਮਹਤਵਪੂਰਨ ਕੰਮ ਕੀਤੇ।

ਭਾਵੇਂ ਸਮੇਂ ਸਮੇਂ ਸਾਡੇ ਦਸ਼ ਵਿਚ ਭੌਤਕ ਵਿਗਿਆਨ ਅਤੇ ਗਣਿਤ, ਚਕਿਤਸਾ ਵਿਗਿਆਨ, ਜੀਵ ਵਿਗਿਆਨ ਬਾਰੇ ਪ੍ਰਸਿਧ ਵਿਗਿਆਨੀ ਹੋ ਗੁਜ਼ਰੇ ਹਨ ਪਰ ਸਾਡੇ ਦੇਸ਼ ਵਿਚ ਵਿਗਿਆਨਕ ਖੋਜ ਲਈ ਵਾਤਾਵਰਣ ਅਨੁਕੂਲ ਨਹੀਂ ਸੀ। ਕੁਝ ਯੂਨੀਵਰਸਿਟੀਆਂ, ਕਪੜੇ ਦੇ ਕਾਰਖਾਨਿਆਂ ਤੇ ਹੋਰ ਸਨਅਤਾਂ ਨਾਲ ਸਬੰਧ ਖੇਤਰਾਂ ਬਾਰੇ ਥੋੜੀ ਬਹੁਤੀ ਖੋਜ ਕੀਤੀ ਜਾਂਦੀ ਸੀ।

ਪਰ ਦੂਸਰੀ ਵੱਡੀ ਜੰਗ ਅਤੇ ਵਿਸ਼ੇਸ਼ ਕਰਕੇ ਸੁਤੰਤਰਤਾ ਪ੍ਰਾਪਤੀ ਪਿਛੋਂ ਸਾਡੇ ਦੇਸ਼ ਵਿਚ ਬਹੁਤ ਸਾਰੀਆਂ ਵਿਗਿਆਨਕ ਖੋਜ ਦੀਆਂ ਪ੍ਰਯੋਗਸ਼ਾਲਾਵਾਂ ਕਾਇਮ ਕੀਤੀਆਂ ਗਈਆਂ ਅਤੇ ਵਿਗਿਆਨਕ ਖੋਜ ਲਈ ਸਹੂਲਤਾਂ ਵਿਚ ਵਾਧਾ ਹੋਇਆ। ਕਈ ਐਸੀਆਂ ਯੂਨੀਵਰਸਿਟੀਆਂ ਕਾਇਮ ਕੀਤੀਆਂ ਗਈਆਂ ਹਨ ਜਿਹਨਾਂ ਵਿਚ ਵਿਗਿਆਨਕ ਖੋਜ ਲਈ ਵਿਸ਼ੇਸ਼ ਪ੍ਰਬੰਧ ਮੌਜੂਦ ਹਨ।

ਇਹਨਾਂ ਜਤਨਾਂ ਨਾਲ ਖੋਜ ਦਾ ਕੰਮ ਕਰਨ ਵਾਲੇ ਵਿਦਿਆਰਥੀਆਂ ਅਤੇ ਰੀਸਰਚ ਸਕਾਲਰਾਂ ਦੀ ਗਿਣਤੀ ਵੀ ਪਹਿਲਾਂ ਨਾਲੋਂ ਬਹੁਤ ਵਧ ਗਈ ਹੈ।

ਇਸ ਸਮੇਂ ਸਾਡੇ ਦੇਸ ਦੇ ਕਈ ਵਿਗਿਆਨੀ ਵਿਸ਼ਵ ਪ੍ਰਸਿਧ ਹਨ। ਸਾਡੇ ਦੇਸ਼ ਵਿਚ ਖੇਤੀ ਚਕਿਤਸਾ ਅਤੇ ਪ੍ਰਮਾਣੂ ਸ਼ਕਤੀ ਦੇ ਵਿਸ਼ਿਆਂ ਬਾਰੇ ਖੋਜ ਦਾ ਕੰਮ ਬਹੁਤ ਅੱਗੇ ਵਧਿਆ ਹੈ। ਦੂਸਰੀ ਵਡੀ ਜੰਗ ਤਕ ਦੇਸ਼ ਦੀਆਂ ਸਨਅਤਾਂ ਵਿਦੇਸ਼ਾਂ ਦੀ ਤਕਨੀਕ ਉਤੇ ਅਧਾਰਤ ਸਨ। ਕਚਾ ਮਾਲ ਵੀ ਬਾਹਰੋਂ ਹੀ ਆਉਂਦਾ ਸੀ। ਕੁਝ ਇਕ ਯੂਨੀਵਰਸਟੀਆਂ ਵਿਚ ਵਿਚ ਬੁਨਿਆਦੀ ਖੋਜ ਕੀਤੀ ਜਾਂਦੀ ਸੀ ਪਰ ਇਹਨਾਂ ਦੀ ਅਮਲੀ ਮਹਾਨਤਾ ਕੁਝ ਵੀ ਨਹੀਂ ਸੀ। ਦੂਸਰੀ ਜੰਗ ਅਰੰਭ ਹੋਣ ਤੇ ਟੈਕਨਾਲੋਜੀ ਤੇ ਕੱਚੇ ਮਾਲ ਦੀ ਦਰਾਮਦ ਬਿਲਕੁਲ ਖਤਮ ਹੋ ਗਈ ਅਤੇ ਦੇਸ਼ ਦੀਆਂ ਫੌਜੀ ਤੇ ਸਿਵਲ ਲੋੜਾਂ ਲਈ ਆਪਣੇ ਵਸੀਲਿਆਂ ਨਾਲ ਹੀ ਕੰਮ

ਚਲਾਉਣਾ ਪਿਆ।

### ਵਿਗਿਆਨਕ ਤੇ ਸਨਅਤੀ ਖੋਜ ਦੀ ਕੌਂਸਲ

ਸਨਅਤੀ ਤਰੱਕੀ, ਵਿਸ਼ੇਸ਼ ਕਰਕੇ ਜੰਗੀ ਸਾਮਾਨ ਦੀ ਤਿਆਰੀ ਲਈ ਵਿਗਿਆਨ ਖੋਜ ਦਾ ਕੰਮ ਤੇਜ਼ ਕਰਨ ਲਈ ਸਰਕਾਰ ਨੇ ੧੯੪੦ ਵਿਚ ਵਿਗਿਆਨਕ ਤੇ ਸਨਅਤੀ ਖੋਜ ਬਾਰੇ ਬੋਰਡ ਕਾਇਮ ਕੀਤਾ। ਦੋ ਸਾਲ ਪਿਛੋਂ ਅਰਥਾਤ ੧੯੪੨ ਵਿਚ ਰਾਸ਼ਟਰੀ ਲੋੜਾਂ ਨੂੰ ਮੁਖ ਰਖਦਿਆਂ ਇਕ ਆਜ਼ਾਦ ਖੋਜ ਸੰਸਥਾ ਕਾਇਮ ਕੀਤੀ ਗਈ ਜਿਸਦਾ ਨਾਮ ਵਿਗਿਆਨਕ ਤੇ ਸਨਅਤੀ ਖੋਜ ਦੀ ਕੌਂਸਲ ਰਖਿਆ ਗਿਆ। ਇਸ ਕੌਂਸਲ ਜ਼ੁਮੇ ਵਿਗਿਆਨਕ ਤੇ ਸਨਅਤੀ ਖੋਜ ਦੇ ਵਾਧੇ, ਅਗਵਾਈ ਤੇ ਤਾਲਮੇਲ ਦਾ ਕੰਮ ਸੌਂਪਿਆ ਗਿਆ। ਇਸ ਤੋਂ ਇਲਾਵਾ ਚੋਣਵੀਆਂ ਸਨਅਤਾਂ ਦੀਆਂ ਵਿਗਿਆਨਕ ਸਮਸਿਆ ਬਾਰੇ ਖੋਜ, ਵਿਗਿਆਨਕ ਖੋਜਸ਼ਾਲਾਵਾਂ ਕਾਇਮ ਕਰਨਾ, ਉਹਨਾਂ ਦਾ ਪਰਬੰਧ, ਵਜ਼ੀਫੇ ਦੇਣ, ਖੋਜ ਦੇ ਸਨਮਾਨ ਦੇਣ, ਦੇਸ਼ ਦੀਆਂ ਸਨਅਤਾਂ ਲਈ ਖੋਜ ਦੇ ਨਤੀਜਿਆਂ ਦੀ ਵਰਤੋਂ, ਖੋਜ ਤੇ ਸਨਅਤੀ ਮਾਮਲਿਆਂ ਬਾਰੇ ਲਖ ਪ੍ਰਕਾਸ਼ਤ ਕਰਨਾ ਵੀ ਇਸ ਕੌਂਸਲ ਦਾ ਕੰਮ ਸੀ।

ਇਸ ਕੌਂਸਲ ਨੇ ਦੇਸ਼ ਭਰ ਵਿਚ ਵਖ ਵਖ ਤਰ੍ਹਾਂ ਦੀਆਂ ਪ੍ਰਯੋਗਸ਼ਾਲਾਵਾਂ ਕਾਇਮ ਕੀਤੀਆਂ। ਨੈਸ਼ਨਲ ਕੈਮੀਕਲਜ਼ ਲੈਬਾਰਟਰੀ ਅਤੇ ਨੈਸ਼ਨਲ ਫਿਜ਼ੀਕਲ ਲੈਬਾਰਟਰੀ ਭਾਵੇਂ ਬਹੁਤ ਚਿਰ ਪਹਿਲਾਂ ਵਜੂਦ ਵਿਚ ਆ ਚੁਕੀਆਂ ਸਨ ਪਰ ਸਰਕਾਰੀ ਤੌਰ ਤੇ ਇਹਨਾਂ ਦਾ ਉਦਘਾਟਨ ੧੯੫੦ ਵਿਚ ਕੀਤਾ ਗਿਆ। ਇਸ ਪਿਛੋਂ ਟੈਕਨਾਲੋਜੀ, ਬਾਲਣ, ਸ਼ੀਸ਼ਾ ਸਾਜ਼ੀ, ਧਾਤਾਂ, ਦਵਾਈਆਂ, ਈਲੈਕਟਰੋਕਮਿਸਤਰੀ ਚਮੜੇ ਇਮਾਰਤਾਂ ਈਲੈਕਟਰਾਨਕ, ਲੂਣ, ਸਾਗਰ ਵਿਚੋਂ ਮਿਲਣ ਵਾਲੀਆਂ ਰਸਾਇਣਕ ਵਸਤਾਂ, ਪਬਲਕ ਹੈਲਥ ਐਂਜਨੀਅਰਿੰਗ ਮੈਕਾਨਕੀ ਐਂਜਨ ਅਰਿੰਗ, ਪਟਰੋਲ ਅਤੇ ਹਵਾਬਾਜ਼ੀ ਬਾਰੇ ਖੋਜਸ਼ਾਲਾਵਾਂ ਕਾਇਮ ਕੀਤੀਆਂ ਗਈਆਂ।

ਦੇਸ਼ ਦੇ ਵਖ ਵਖ ਭਾਗਾਂ ਵਿਚੋਂ ਮਿਲਣ ਵਾਲੇ ਕੁਦਰਤੀ ਵਸੀਲਿਆਂ ਦੀ ਸਨਅਤੀ ਤਰੱਕੀ ਵਿਚ ਵਰਤੋਂ ਲਈ ਪ੍ਰਾਦੇਸ਼ਕ ਖੋਜਸ਼ਾਲਾਵਾਂ ਬਣਾਈਆਂ ਗਈਆਂ। ਵਿਗਿਆਨਕ ਤੇ ਸਨਅਤੀ ਖੋਜ ਕੌਂਸਲ ਨੇ ੧੯੫੬ ਵਿਚ ਸਾਬਕਾ ਹੈਦਰਾਬਾਦ ਰਿਆਸਤ ਦੀਆਂ ਤੇ ਜੰਮੂ ਤੇ ਕਸ਼ਮੀਰ ਰਾਜ ਦੀ ਡਰਗ ਰੀਸਰਚ ਲੈਬਾਰਟਰੀ ਅਤੇ ਬੰਗਲੌਰ ਵਿਚ ਬਿਰਲਾ ਇੰਡਸਟਰੀਅਲ ਤੇ ਟੈਕਨਾਲੋਜੀਕਲ ਮਿਊਜ਼ੀਅਮ ਨੂੰ ਵੀ ਆਪਣੇ ਪ੍ਰਬੰਧ ਹੇਠ ਲੈ ਲਿਆ। ਪਿਛੇ ਜਿਹੇ ਆਸਾਮ ਦੇ ਸ਼ਹਿਰ ਜਾਰਹਟ ਵਿਚ ਇਕ ਖੋਜਸ਼ਾਲਾ ਕਾਇਮ ਕੀਤੀ ਗਈ। ਲੂਣ ਲਖਨਊ ਦਾ ਨੈਸ਼ਨਲ ਬੋਟੈਨੀਕਲ ਗਾਰਡਨ ਅਤੇ ਕਲਕਤਾ ਦੀ ਬਾਇਉਕਮਸਟਰੀ ਅਤ ਦਵਾਈਆਂ ਦੀ ਸੰਸਥਾ ਵੀ ਕੌਂਸਲ ਨੇ ਆਪ ਪ੍ਰਬੰਧ ਹੇਠ ਲੈ ਲਈ ਹੈ। ਇਸ ਸਮੇਂ ਕੌਂਸਲ ਅਧੀਨ ੨੮ ਖੋਜਸ਼ਾਲਾਵਾਂ ਅਤੇ ਹੋਰ ਅਦਾਰੇ ਹਨ।

### ਖੇਤੀ ਖੋਜ

ਰਾਸ਼ਟ੍ਰੀ ਆਰਥਿਕ ਵਿਕਾਸ ਦਾ ਇਕ ਪੱਖ ਜਿਸ ਬਾਰੇ ਵਿਗਿਆਨਕ ਖੋਜ ਵਿਚ ਨਿਰੰਤਰ ਪ੍ਰਗਤੀ ਹੋਈ ਹੈ ਉਹ ਖੇਤੀ ਹੀ ਨਵੀਂ ਦਿਲੀ ਵਿਚ ਸਥਿਤ ਖੇਤੀ ਖੋਜ ਦੀ ਭਾਰਤੀ ਸੰਸਥਾ ਅਤੇ ਇਸ ਦੇ ਨਾਲ ਲਗਦੀਆਂ ਸੰਸਥਾਵਾਂ ਨੇ ਪਿਛਲੇ ੩੦ ਸਾਲਾਂ ਵਿਚ ਵਰਨਣ ਯੋਗ ਪ੍ਰਗਤੀ ਕੀਤੀ ਹੈ। ਇਸ ਸਮੇਂ ਇਸਦੇ ੧੩ ਡਵੀਯਨ ਹਨ ਅਤੇ ਹਰ ਡਵੀਯਨ ਵਿਚ ਕਈ ਕਈ ਸੈਕਸ਼ਨ ਹਨ। ਹਰ ਇਕ ਸੈਕਸ਼ਨ ਖੇਤੀ ਬਾਰੇ ਵਿਸ਼ੇਸ਼ ਸਮਸਿਆਵਾਂ ਬਾਰੇ ਖੋਜ ਕਰਦਾ ਹੈ।

ਆਪਣ ਖੋਜ ਪਰੋਗਰਾਮਾਂ ਤੋਂ ਬਿਨਾਂ ਇਹ ਸੰਸਥਾ ਰਾਜ ਸਰਕਾਰਾਂ ਦੇ ਖੇਤੀ ਮਹਿਕਮਿਆਂ ਅਤੇ ਵਿਦੇਸ਼ੀ ਏਜੰਸੀਆਂ ਜਿਵੇਂ ਰਾਕਫੀਲਰ ਫਾਊਂਡੇਸ਼ਨ, ਇੰਡੋ-ਯੂ.ਐਸ. ਟੈਕਨੀਕਲ ਕੋਅਪਰੇਸ਼ਨ ਮਿਸ਼ਨ, ਐਫ.ਏ.ਓ. ਅਤੇ ਫੋਰਡ ਫਾਊਂਡੇਸ਼ਨ ਆਦਿ ਦੇ ਸਹਿਯੋਗ ਨਾਲ ਵੀ ਖੋਜ ਪ੍ਰਾਜੈਕਟਾਂ ਦਾ ਪ੍ਰਬੰਧ ਕਰਦੀ ਹੈ। ਇਸ ਸੰਸਥਾ ਦੀ ਸਭ

ਨਾਲੋਂ ਵਡੀ ਸਫਲਤਾ ਇਹ ਹੈ ਕਿ ਇਸਨੇ ਕਣਕ ਦੀਆਂ ਕਈ ਨਵੀਆਂ ਨਵੀਆਂ ਕਿਸਮਾਂ ਬਾਰੇ ਕਾਮਯਾਬ ਤਜਰਬੇ ਕੀਤੇ ਹਨ। ਨਵੀਂ ਕਿਸਮ ਦੇ ਬੀਜਾਂ ਨਾਲ ਕਣਕ ਦੀ ਐਨ. ਪੀ. ੫੨, ਐਨ. ਪੀ. ੮੦, ਐਨ. ਪੀ. ੧੬, ਐਨ. ਪੀ. ੧੦੦ ਵਰਨਣ ਯੋਗ ਹਨ।

ਇਸੇ ਤਰ੍ਹਾਂ ਚਾਵਲਾਂ ਬਾਰੇ ਵੀ ਕਾਫੀ ਖੋਜ ਕੀਤੀ ਗਈ ਹੈ। ਇਸ ਸਮੇਂ ਦੇਸ਼ ਵਿਚ ੮੨ ਖੋਜ ਕੇਂਦਰ ਚਾਵਲ ਦੇ ਐਸੇ ਬੀਜ ਤਿਆਰ ਕਰਨ ਦੇ ਜਤਨਾ ਵਿਚ ਰੁਝੇ ਹਨ ਜਿਹਨਾਂ ਨਾਲ ਚਾਵਲਾਂ ਦੀ ਪੈਦਾਵਾਰ ਵਿਚ ਵਾਧਾ ਹੋਵੇ। ਹੁਣ ਤਕ ਚਾਵਲਾਂ ਦੀਆਂ ੪੪੫ ਵਧੀਆ ਕਿਸਮਾਂ ਦਾ ਪਤਾ ਲਗ ਚੁਕਾ ਹੈ।

## ਪ੍ਰਮਾਣੂ ਸ਼ਕਤੀ ਦੀ ਖੋਜ

ਸੁਤੰਤਰਤਾ ਪ੍ਰਾਪਤੀ ਪਿਛੋਂ ਭਾਰਤ ਨੇ ਪ੍ਰਮਾਣੂ ਸ਼ਕਤੀ ਦੀ ਖੋਜ ਵਿਚ ਬਹੁਤ ਜ਼ਿਆਦਾ ਪ੍ਰਗਤੀ ਕੀਤੀ ਹੈ। ਸਾਡਾ ਦੇਸ਼ ਆਰਥਿਕ ਖੇਤਰ ਵਿਚ ਭਾਵੇਂ ਹਾਲੇ ਤਰੱਕੀ ਦੇ ਰਾਹ ਵਿਚ ਹੀ ਹੈ ਪਰ ਪਰਮਾਣੂ ਸ਼ਕਤੀ ਦੇ ਖੇਤਰ ਵਿਚ ਇਸਦੀ ਗਿਣਤੀ ਪ੍ਰਮਾਣੂ ਸ਼ਕਤੀ ਬਾਰੇ ਤਰੱਕੀ ਕਰਨ ਵਾਲੇ ਛੇ ਦੇਸ਼ਾਂ ਵਿਚ ਹੁੰਦੀ ਹੈ।

ਸੁਰਖਿਆ ਉਤਪਾਦਨ ਤੇ ਵਿਕਾਸ ਸੰਸਥਾ ਨੇ ਵੀ ਦੇਸ਼ ਵਿਚ ਸੁਰਖਿਆ ਕਾਰਜਾਂ ਬਾਰੇ ਕਾਫੀ ਪ੍ਰਗਤੀ ਕੀਤੀ ਹੈ। ਇਸ ਅਦਾਰੇ ਨੇ ਇਕ ਅਰਧਸਵੈ-ਚਾਲਕ ਬੰਦੂਕ ਤਿਆਰ ਕੀਤੀ ਹੈ ਜਿਸਨੂੰ ਈਸ਼ਾਪੁਰ ਰਾਈਫਲ ਕਿਹਾ ਜਾਂਦਾ ਹੈ। ਇਸਤੋਂ ਛੁਟ ਟੈਂਕ ਤੋੜ ਗੋਲਾ, ਟੈਂਕ ਤੋੜ ਤੋਪ, ਸੁਰੰਗਾਂ ਵਿਛਾਉਣ ਦਾ ਸਾਮਾਨ ਅਤੇ ਹੋਰ ਗੋਲਾਬਰੂਦ ਜਿਹੜਾ ਪਹਿਲਾਂ ਦਰਾਮਦ ਕੀਤਾ ਜਾਂਦਾ ਸੀ,ਹੁਣ ਦੇਸ਼ ਵਿਚ ਹੀ ਤਿਆਰ ਕੀਤਾ ਜਾਂਦਾ ਹੈ।

ਨਾਮਧਾਰੀ ਇਤਿਹਾਸ ਦੇ ਇਕ ਲਹੂ ਚੋਂਦੇ
ਵਰਕੇ ਉੱਤੇ ਅਧਾਰਤ ਕਹਾਣੀ



# ਚਲੋ ਸਈਓ ਰਲ ਵੇਖਣ ਚਲੀਏ ਆਸ਼ਕ ਸੂਲੀ ਚੜ੍ਹਦੇ

ਨਾਨਕ ਸਿੰਘ



ਪੋਹ ਦਾ ਛੋੜਕਲਾ ਪੱਖ ਬੀਤ ਰਿਹਾ ਸੀ। ਤ੍ਰੇਲ ਭਿੱਜੀ ਰਾਤ, ਤਾਰਿਆਂ ਭਰਿਆ ਅਕਾਸ਼ ਅਤੇ ਇਲਾਹੀ ਰੰਗ ਰੱਤੀਆਂ ਰੂਹਾਂ ਦਾ ਜਾਗਰਣ ਇੰਨ ਬਿੰਨ ਏਸ ਮਹਾਂ ਵਾਕ ਦਾ ਪ੍ਰਤੀਕ ਦਿਖਾਈ ਦੇ ਰਿਹਾ ਸੀ–

'ਭਿੰਨੀ ਰੈਨੜੀਏ ਝਮਕਨ ਤਾਰੇ ।
ਜਾਗਨ ਸੰਤ ਜਨਾਂ ਮੇਰੇ ਰਾਮ ਪਿਆਰੇ ।'

ਰਾਤ ਦੇ ਸੰਨਾਟੇ ਨੂੰ ਤੋੜ ਰਹੇ ਸਨ ਜਾਂ ਤਾਂ ਕਕਰੀਲੇ ਹਵਾ ਦੇ ਫ਼ਰਾਟੇ ਤੇ ਜਾਂ ਰਾਮ ਰਸਾਇਣ ਮੱਤੇ ਦੀਵਾਨਿਆਂ ਦੀਆਂ ਉਚਾਰੀਆਂ ਜਾ ਰਹੀਆਂ ਇਹ ਤੁਕਾਂ–

'ਮੈਂ ਮਰਉਂ ਤਾਂ ਹਰਕੇ ਦੁਆਰ ।
ਮੈਂ ਮਰਉਂ ਤਾਂ ਹਰਕੇ ਦੁਆਰ ।'

ਅੰਮ੍ਰਿਤ ਮਈ ਏਸ ਸ਼ਬਦ ਗੂੰਜ ਨੇ ਵਾਤਾ-ਵਰਨ ਨੂੰ ਮਨ ਮੁਗਧ ਕਾਰੀ ਬਣਾ ਦਿਤਾ ਹੋਇਆ ਤੇ ਪ੍ਰਕਿਰਤੀ ਦਾ ਕਣ-ਕਣ ਏਸ ਉਚਾਰਣ ਨਾਲ ਖੀਵਾ ਹੋ ਉਠਿਆ ਸੀ।

ਪ੍ਰੇਮ-ਸ਼ੈਦਾਈਆਂ ਦੀ ਇਹ ਮੰਡਲੀ 'ਸ਼ਬਦ-ਸੁਰਤ' 'ਅਜਪਾ ਜਾਪ' ਦੀ ਅਵਸਥਾ ਤੀਕ ਜਾ ਪਹੁੰਚਦੀਆਂ ਸੀਮਾਆਂ ਲੰਘ ਕੇ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਦੀ ਗੁੰਜਾਰ ਉਠੀ—

'ਮੋਹਿ ਮਰਨੇ ਕਾ ਚਾਉ ਹੈ,
ਮਰਉਂ ਤਾਂ ਹਰ ਕੇ ਦੁਆਰ ।
ਮਤ ਹਰ ਪੂਛੇ ਕੌਨ ਹੈ,
ਪਰਾ ਹਮਾਰੇ ਬਾਰ ।
ਮੈਂ ਮਰਉਂ ਤਾਂ ਹਰ ਕੇ ਦੁਆਰ
ਮੈਂ ਮਰਉਂ ਤਾਂ ਹਰ ਕੇ ਦੁਆਰ ।'

ਕੀ ਗਾਉਣ ਵਾਲੇ ਤੇ ਸਰੋਤੇ, ਸਾਰੇ ਦੇ ਸਾਰੇ ਇਸ ਵੇਲੇ ਪ੍ਰੀਤਮ ਦੇ ਦੇਸ਼ ਪਹੁੰਚੇ ਹਏ ਅਨੁਭਵ ਕਰ ਰਹੇ ਸਨ–ਆਪਣੇ ਰੂਹਾਨੀ ਮੁਰ-ਸ਼ਦ ਦੇ ਦਰੇ ਦੌਲਤ ਉਤੇ, ਸੀਸ ਭੇਟ ਚੜ੍ਹਾਨ ਦੀ ਲਾਲਸਾ ਨਾਲ ।

ਰਿਆਸਤ ਜੀਂਦ ਦੇ ਛੋਟੇ ਜਿਹੇ ਪਿੰਡ 'ਗਗੜ ਪੁਰ' ਤੋਂ ਬਾਹਰ ਢਾਈ ਕੁ ਫਰਲਾਂਗ ਦੀ ਵਾਟ ਤੇ ਇਕ ਬਾਗ ਵਿਚ ਸੀ ਇਹ ਮਰ ਜੀਵੜਿਆਂ ਦਾ ਕਾਫਲਾ ਤੇ ਹੇਠਾਂ ਹਰੇ ਘਾਹ ਦਾ ਉੱਦਾ ਕਾਲੀਨ ਤੇ ਉਪਰ ਸੰਘਣੇ ਅੰਬਾਂ ਦਾ ਸਾਇਬਾਨ।

ਰਾਤ ਦਾ ਤੀਜਾ ਪਹਿਰ ਬੀਤਦਿਆਂ ਨਾ ਬੀਤਦਿਆਂ ਦੀਵਾਨਿਆਂ ਮਸਤਾਨਿਆਂ ਦਾ ਇਹ ਜਥਾ ਲਾਗਲੇ ਖੂਹ ਤੋਂ ਸਣ ਕੇਸੀਂ ਅਸ਼ਨਾਨ ਕਰਕੇ ਤੇ ਇਸ ਕੁਦਰਤੀ ਮੰਡਪ ਵਿਚ ਇਕੱਤਰ ਹੋ ਕੇ ਸ਼ਬਦ ਕੀਰਤਨ ਦੇ ਅਨੂਠੇ ਰੰਗ ਰਸ ਵਿਚ ਗੜੂੰਦ ਸੀ।

ਏਡੀ ਭਿਆਨਕ ਸਰਦੀ ਅਤੇ ਸਣ ਕੇਸੀਂ ਅਸ਼ਨਾਨ! ਪਰ ਇਹੋ ਤਾਂ ਫਰਕ ਹੁੰਦਾ ਹੈ ਸਰਬ ਸਾਧਾਰਨ ਅਤੇ ਪ੍ਰੇਮ-ਪਰਵਾਨਿਆਂ ਦੀ ਜ਼ਿੰਦਗੀ ਵਿਚ। ਇਹ ਜਥਾ ਮਾਘੀ ਦੇ ਮੇਲੇ ਜਾ ਰਿਹਾ ਹੈ।

ਰੂਹਾਨੀ ਮਸਤੀ ਦੇ ਵਜਦ ਵਿਚ ਝੂੰਮ ਝੂੰਮ ਕੇ ਗਾਉਂਦੇ ਹੋਏ ਇਹ ਰਾਗ-ਰਸੀਏ ਜਿਉਂ ਜਿਉਂ ਅਗਲੀਆਂ ਤੇ ਫੇਰ ਓਹਨਾਂ ਤੋਂ ਅਗ-ਲੀਆਂ ਤੁਕਾਂ ਉਚਾਰੀ ਜਾਂਦੇ ਤਿਵੇਂ ਤਿਵੇਂ ਏਹਨਾਂ ਦੀਆਂ ਰੂਹਾਂ ਤਨ ਬਦਨ ਬੀ ਚੇਤਨਾਂ ਤੋਂ ਬੇ ਨਿਆਜ਼ ਹੋਕੇ ਆਤਮ-ਮੰਡਲਾਂ ਦੀਆਂ ਬਲੰਦੀਆਂ ਵਿਚ ਪਰਵਾਜ਼ ਕਰੀ ਜਾਂਦੀਆਂ। ਛੇਕੜ ਓਸ ਵਿਦੇਹ ਆਤਮਿਕ ਅਵਸਥਾ ਤੀਕ ਜਾ ਪਹੁੰਚੀਆਂ ਜਿਥੇ ਪਹੁੰਚਕੇ ਮਨੁਖ ਅਨੁਭਵ ਕਰਨ ਲਗਦਾ ਹੈ—

'ਤੂੰ ਤੂੰ ਕਰਤਾ ਤੂੰ ਭਇਆ,
ਮੁਝ ਮੇਂ ਰਹਾ ਨ ਹੂੰ।
ਜਬ ਆਪਾ ਪਰ ਕਾ ਮਿਟ ਗਇਆ
ਜਹਾਂ ਦੇਖਾਂ ਤਹਾਂ ਤੂੰ।'

ਇਸ ਵੇਲੇ ਰਾਤ ਦਾ ਬਾਕੀ ਡੇਢ ਪਹਿਰ ਬੀਤ ਗਿਆ? ਕਦੋਂ ਭਗਵਾਨ ਭਾਸਕਰ ਨੇ ਸੁਨਹਿਰੀ ਤਿਲੇ ਦੀਆਂ ਤਾਰਾਂ ਖਿਲਾਰ ਕੇ ਰਜਨੀ ਦੀ ਸਲੇਟੀ ਨੁਹਾਰ ਨੂੰ ਗੁਲਾਨਾਰੀ ਬਣਾ ਦਿਤਾ? ਦੀਵਾਨਿਆਂ, ਮਸਤਾਨਿਆਂ ਨੂੰ ਇਸ ਦਾ ਪਤਾ ਤਕ ਨਹੀਂ ਲਗ ਸਕਿਆ।

ਏਧਰ ਬਗੀਚੀ ਦਾ ਵਾਤਾਵਰਨ ਨਾਮ ਸਿਮਰਨ ਅਤੇ ਸ਼ਬਦ ਕੀਰਤਨ ਦੇ ਰੰਗ-ਰਸ ਵਿਚ ਮਹਿਕ ਰਿਹਾ ਸੀ, ਓਧਰ ਗਗੜ ਪੁਰ ਅਤੇ ਆਲੇ ਦੁਆਲੇ ਦੇ ਕਈਆਂ ਪਿੰਡਾਂ ਦੀਆਂ ਸੰਗਤਾਂ ਨੇ ਸ਼ਹੀਦੀ ਜਥੇ ਲਈ ਲੰਗਰ ਤਿਆਰ ਕਰ ਲਿਆ।

ਕੀਰਤਨ ਦੀ ਸਮਾਪਤੀ ਤੋਂ ਬਾਦ ਪ੍ਰਸਿਧ ਨਾਮਧਾਰੀ ਵਿਦਵਾਨ ਬਾਬਾ ਕਿਸ਼ਨ ਸਿੰਘ ਕਾਬਲੀ ਨੇ ਓਸੇ 'ਮਰਉ ਤਾਂ ਹਰ ਕੇ ਦੁਆਰ' ਸ਼ਬਦ ਦੀ ਵਿਆਖਿਆ ਸ਼ੁਰੂ ਕੀਤੀ—

ਗੁਰ ਚਰਨਾਂ ਦੇ ਰਸੀਏ ਸਜਨੋਂ! ਹੁਣੇ ਹੁਣੇ ਤੁਸੀਂ ਜਿਸ ਸ਼ਬਦ ਨੂੰ ਪੜ੍ਹਕੇ ਹਟੇ ਹੋ, ਮੇਰੀ ਅਵੱਗਿਆ ਖਿਮਾਂ ਕਰਨੀ, ਜੇ ਮੈਂ ਬੇਨਤੀ ਕਰਾਂ ਕਿ ਇਹ ਸ਼ਬਦ ਨਿਰਾ 'ਪੜ੍ਹਨ' ਲਈ ਹੀ ਨਹੀਂ ਬਲਕਿ ਅਮਲ ਕਰਨ ਲਈ ਹੈ। ਸੋ ਦਿਲਾਂ ਅੰਦਰ ਝਾਤੀ ਮਾਰ ਕੇ ਜ਼ਰਾ ਪੁਛੋ ਖਾਂ ਆਪਣੇ ਆਪ ਪਾਸੋਂ ਕਿ ਕੀ ਤੁਹਾਨੂੰ ਹਰੀ ਦੇ ਦੁਆਰੇ ਮਰਨ ਦਾ ਚਾਉ ਸਚੀ ਮੁਚੀ ਹੈ?

'ਅਜ ਸਾਡੇ ਪੰਥ ਉਤੇ ਜਿਹੋ ਜਿਹਾ ਸਮਾਂ ਬਣਿਆਂ ਹੋਇਆ ਹੈ, ਪਤਾ ਨਹੀਂ ਕਿਸ ਘੜੀ ਤੁਹਾਨੂੰ ਆਪਣੇ ਸਿਰ ਤਲੀ ਤੇ ਰਖਕੇ ਪ੍ਰੀਤਮ ਦੀ ਗਲੀ ਜਾਣਾ ਪੈ ਜਾਵ। ਕੀ ਅਜੇਹਾ ਮੌਕਾ ਆ ਜਾਣ ਤੇ ਤੁਸੀਂ ਮਨਸੂਰ ਵਾਂਗ ਹਸਦੇ ਹਸਦੇ ਸੂਲੀ ਤੇ ਚੜ੍ਹ ਸਕੋਗੇ? ਕੀ ਓਸ ਵੇਲੇ ਘਰ ਬਾਰ ਦਾ ਮੋਹ ਤੇ ਸਾਕਾਂ ਸਨਬੰਧੀਆ ਦੀ ਮਮਤਾ ਤੁਹਾਡੇ ਕਦਮਾਂ ਵਿਚ ਡਗਮਗਾਹਟ ਨਹੀਂ ਪੈਦ ਕਰੇਗੀ? ਕੀ ਜਵਾਨੀਆਂ ਮਾਣਨ ਦੀ ਲਾਲਸਾ ਤੁਹਾਡੇ ਰਸਤੇ ਵਿਚ ਰੁਕਾਵਟ ਨਹੀਂ ਪਾਇਗੀ?'

ਇਤਨਾ ਕਹਿਣ ਤੋਂ ਬਾਦ ਜਦ ਬਾਬਾ ਬਿਸ਼ਨ ਸਿੰਘ ਨੇ ਇਕ ਖੋਜਵੀਂ ਨਜ਼ਰ ਸ੍ਰੋਤਿਆਂ ਉਤੇ ਸੁਟੀ ਤਾਂ ਹਰ ਅੱਖ ਵਿਚੋਂ ਉਸਨੂੰ ਆਪਣੇ ਪ੍ਰਸ਼ਨ ਦਾ ਸੌ ਫੀ ਸਦੀ ਹਮਾਇਤੀ ਉਤਰ ਲਿਸ਼-ਕਦਾ ਦਿਖਾਈ ਦਿਤਾ। ਅੱਖਾਂ ਤੋਂ ਛੁਟ ਓਹਨਾਂ ਦੇ ਫਰਕ ਰਹੇ ਡਹੁਲਿਆਂ ਅਤੇ ਤਮਕ ਰਹੇ ਚੇਹਰਿਆਂ ਤੋਂ ਵੀ। ਪਰ ਇਤਨਾ ਹੋਣ ਤੇ ਵੀ ਜਿਵੇਂ ਬਾਬਾ ਜੀ ਦੀ ਸੰਤੁਸ਼ਟੀ ਨਹੀਂ ਹੋਈ। ਉਹ ਓਵੇਂ ਹੀ ਤਾੜਨਾਂ ਭਰੀ ਨਜ਼ਰੇ ਓਹਨ

ਵਲ ਤੱਕਦੇ ਹੋਏ ਫੇਰ ਬੋਲੇ—

'ਮੈਨੂੰ ਮਾਫੀ ਦੇਣੀ ਸਾਧ ਸੰਗਤ ਜੀ, ਜੇ ਤੁਸਾਂ ਦੇ ਹਾਵ ਭਾਵ ਤੋਂ ਦ੍ਰਿੜ੍ਹਤਾ ਭਰਿਆ ਉਤਰ ਪਾ ਕੇ ਵੀ ਮੈਂ ਖਾਮੋਸ਼ ਨਹੀਂ ਰਹਿ ਸਕਿਆ। ਹੁਣੇ ਹੁਣੇ ਕੀਰਤਨ ਵਿਚ ਤੁਸੀਂ ਗੁਰਬਾਣੀ ਦੀਆਂ ਇਹ ਤੁਕਾਂ ਪੜ੍ਹ ਸੁਣ ਚੁਕੇ ਹੋ 'ਸਭ ਕੋ ਪੂਰਾ ਆਪ ਹੋਵੈ ਘਟ ਨਾ ਕੋਈ ਆਖੈ। ਪਤ ਪਰਵਾਣਾਂ ਪਿਛੈ ਪਾਈਐ ਨਾਨਕ ਤੋਲਿਆ ਜਾਪੈ।' ਸੋ ਚੀਨੀ ਵਾਲੇ ਦੇ ਲਡਿਕੜਿਓ! ਵਕਤ ਨੇੜੇ ਹੈ ਜਦੋਂ ਤੁਸੀਂ ਧਰਮ ਕੰਡੇ ਉਤੇ ਤੋਲੇ ਜਾਓਗੇ ਤੇ ਓਸ ਕਸੌਟੀ ਉਤੇ ਪਰਖੇ ਜਾਓਗੇ ਜਿਸ ਬਾਰੇ ਕਬੀਰ ਨੇ ਕਿਹਾ ਹੈ—'ਕਬੀਰ ਕਸੌਟੀ ਰਾਮ ਕੀ ਝੂਠਾ ਟਿਕੈ ਨਾ ਕੋਇ।' ਅੰਤ ਵਿਚ ਮੇਰੀ ਇਹੋ ਬੇਨਤੀ ਹੈ ਕਿ ਜੇ ਸਚੇ ਹੀ ਸ਼ਹੀਦੀ ਦੀ ਖੇਡ ਖੇਡਣ ਦਾ ਤੁਹਾਨੂੰ ਚਾ ਹੈ ਤਾਂ 'ਸਿਰ ਧਰ ਤਲੀ ਗਲੀ ਮੇਰੀ ਆਓ' ਦਾ ਹੁਕਮ ਘੁਟ ਕੇ ਪੱਲੇ ਬੰਨ੍ਹ ਲਓ।

ਦੀਵਾਨ ਦੀ ਸਮਾਪਤੀ ਤੋਂ ਬਾਦ ਅਰਦਾਸਾ ਸੋਧਿਆ ਗਿਆ ਤੇ ਅਰਦਾਸੇ ਤੋਂ ਬਾਦ ਜਦ ਸੰਗਤ ਲੰਗਰ ਵਲ ਜਾਣ ਲਗੀ ਤਾਂ ਸਾਹਮਣਿਓਂ ਆਉਂਦੇ ਇਕ ਘੋੜ ਸਵਾਰ ਨੂੰ ਤੱਕ ਕੇ ਜਿਥੇ ਕੋਈ ਖੜਾ ਸੀ ਉਥੇ ਹੀ ਰੁਕ ਗਿਆ।

ਘੋੜ ਸਵਾਰ ਕਾਫੀ ਦੂਰ ਦਾ ਸਫ਼ਰ ਕਰਕੇ ਆਇਆ ਜਾਪਦਾ ਸੀ। ਘੱਟੇ ਨਾਲ ਉਸ ਦੇ ਕਪੜੇ ਲੱਥ ਪੱਥ ਸਨ। ਏਡੇ ਠੰਢੇ ਮੌਸਮ ਵਿਚ ਵੀ ਉਸਦਾ ਸ਼ਰੀਰ ਮੁੜ੍ਹਕੇ ਨਾਲ ਗੜੁੱਚ ਸੀ। ਘੋੜੀ ਉਸਦੀ ਹਉਂਕ ਰਹੀ ਸੀ। ਜੋ ਏਸ ਗੱਲ ਦਾ ਪ੍ਰਮਾਣ ਸੀ ਕਿ ਉਹ ਉਸਨੂੰ ਸਰਪੱਟ ਦੁੜਾਈ ਆਇਆ ਹੈ।

ਸਵਾਰ ਨੇ ਘੋੜੀ ਤੋਂ ਉਤਰਦਿਆਂ ਹੀ ਖੁਰਜੀ ਵਿਚੋਂ ਇਕ ਪੂੰਣੀਂ ਕੀਤਾ ਹੋਇਆ ਕਾਗ਼ਜ਼ ਕਢਕੇ ਬਾਬਾ ਬਿਸ਼ਨ ਸਿੰਘ ਦੇ ਹਥ ਫੜਾਇਆ ਤੇ ਦੂਜੇ ਹੀ ਪਲ ਪਲਾਕੀ ਮਾਰਕੇ ਘੋੜੀ ਨੂੰ ਉਡਾਂਦਾ ਹੋਇਆ ਅਹੁ ਗਿਆ—ਅਹੁ ਗਿਆ, ਮਗਰੋਂ ਅਵਾਜ਼ਾਂ ਪੈਂਦੀਆਂ ਰਹਿ ਗਈਆਂ—

"ਭਾਈ ਸਾਹਿਬ, ਦੋ ਘੜੀਆਂ ਅਰਾਮ ਤਾਂ ਕਰ ਲਓ.........ਸਿੰਘ ਜੀ, ਲੰਗਰ ਤਿਆਰ ਹੈ......ਗੁਰੂ ਕੇ ਲਾਲ ਘੋੜੀ ਤੁਹਾਡੀ ਤਾਂ ਅਸਲੋਂ ਹੀ ਥੱਕੀ ਪਈ ਹੈ........."

ਪਰ ਸਵਾਰ ਨੇ ਕਿਸੇ ਦੀ ਨਹੀਂ ਸੁਣੀ। ਸੁਣ ਕੇ ਜਾਂ ਰੁਕਣ ਦਾ ਸ਼ਾਇਦ ਉਸ ਪਾਸ ਸਮਾਂ ਹੀ ਨਹੀਂ ਸੀ, ਵੇਖਦਿਆਂ ਹੀ ਵੇਖਦਿਆਂ ਉਹ ਅੱਖਾਂ ਤੋਂ ਓਹਲੇ ਹੋ ਗਿਆ।

ਸੰਗਤ ਜਿਥੋਂ ਜਿਥੋਂ ਉਠੀ ਸੀ ਮੁੜ ਉਥੇ ਉਥੇ ਬੈਠ ਗਈ, ਜਦ ਪਤਾ ਲਗਾ ਕਿ ਹਰਕਾਰੇ ਰਾਹੀਂ ਲਿਆਂਦਾ ਹੋਇਆ ਇਹ ਕਾਗ਼ਜ਼ ਅਸਲ ਵਿਚ ਭੈਣੀ ਸਾਹਿਬ ਵਾਲੇ ਸਤਿਗੁਰੂ ਮਹਾਰਾਜ ਦਾ ਹੱਥੀਂ ਲਿਖਿਆ ਹੁਕਮ ਨਾਮਾ ਹੈ।

ਬਾਬਾ ਬਿਸ਼ਨ ਸਿੰਘ ਨੇ ਹੁਕਮ ਨਾਮੇਂ ਦਾ ਸੰਖਿਪਤ ਜਿਹਾ ਮਜ਼ਮੂਨ ਪੜ੍ਹ ਕੇ ਸੁਣਾਣਾ ਸ਼ੁਰੂ ਕੀਤਾ—

"ਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ! ਮਾਘੀ ਦਾ ਦੀਵਾਨ ਮੁਕਤਸਰ ਦੇ ਥਜਾਏ ਭੈਣੀ ਵਿਖੇ ਕਰਨ ਦਾ ਪ੍ਰਬੰਧ ਕਰ ਦਿਤਾ ਗਿਆ ਹੈ। ਕਿਉਂ ਐਸਾ ਕੀਤਾ ਗਿਆ? ਇਸ ਪ੍ਰਸ਼ਨ ਦਾ ਉੱਤਰ ਇਹੋ ਹੈ ਕਿ ਅੰਗਰੇਜ਼ੀ ਹਕੂਮਤ ਨੇ ਬਹੁਤ ਕਰੜੀ ਬੰਦਸ਼ ਲਾ ਦਿਤੀ ਹੈ।

ਸੋ ਸਭ ਪਾਸੀਂ ਇਹ ਸਮਾਚਾਰ ਪਹੁੰਚਾ ਦਿਤਾ ਜਾਵੇ ਕਿ ਸੰਗਤਾਂ ਮੁਕਤਸਰ ਦੇ ਬਜਾਏ ਭੈਣੀ ਸਾਹਿਬ ਵਲ ਰੁਖ਼ ਕਰ ਲੈਣ।

ਗੁਰੂ ਪੰਥ ਦਾ ਸੇਵਾਦਾਰ —
ਰਾਮ ਸਿੰਘ।"

ਖ਼ਲਬਲੀ ਜਿਹੀ ਮਚ ਗਈ ਹੁਕਮਨਾਮਾ ਸੁਣ ਕੇ। ਪਰ ਹੈਰਾਨੀ ਕਿਸੇ ਨੂੰ ਨਹੀਂ ਹੋਈ। ਹਰ ਕੋਈ ਏਸ ਅਦਲਾ ਬਦਲੀ ਦਾ ਕਾਰਨ ਸਮਝ ਰਿਹਾ ਸੀ ਕਿ ਬਿੱਲਿਆਂ (ਅੰਗਰੇਜ਼ਾਂ) ਦੀ ਹਕੂਮਤ ਵਲੋਂ ਮੁਕਤਸਰ ਵਿਚ ਹੋਣ ਵਾਲੇ ਦੀਵਾਨ ਉਤੇ ਇਹ ਕਰੜੀ ਪਾਬੰਦੀ ਕਿਉਂ ਲਾ ਦਿਤੀ ਗਈ ਹੈ। ਗੋਇਆ ਅੰਗਰੇਜ਼ ਦੀਆਂ ਨਜ਼ਰਾਂ ਵਿਚ ਨਾਮਧਾਰੀ ਪੰਥ ਕੋਈ ਖੂੰ ਖ਼ਾਰਾਂ ਦੀ ਜਮਾਤ ਹੋਏ।

ਬੰਦਸ਼ ਦਾ ਕਾਰਨ ਚਾਹੇ ਕੁਝ ਵੀ ਹੋਵੇ, ਇਹਨਾਂ ਮਸਤਾਨਿਆਂ ਦੀ ਵਹੀਰ ਦੇ ਕਾਰਜ

